# ਚੇਤਿ

*ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥*
*ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥*
*ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ॥*
*ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥*
*ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥*
*ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ॥*
*ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ॥*
*ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ॥*
*ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ॥*
*ਪੰਨਾ - 133*

ਅਸਾਡੇ ਦੇਸ਼ ਵਿਚ ਚੰਦ੍ਰਮਾ ਨਾਲ ਸਬੰਧ ਰਖਦਾ ਦੇਸੀ ਸਾਲ ਚੇਤ ਦੇ ਮਹੀਨੇ ਵਿਚ ਸ਼ੁਰੂ ਹੁੰਦਾ ਹੈ। ਭਾਰਤੀ ਸੰਸਕ੍ਰਿਤੀ ਅਨਸੁਾਰ ਅਸਾਡੇ ਬਜ਼ੁਰਗ, ਜਿਨ੍ਹਾਂ ਨੇ ਆਪਣੇ ਜੀਵਨ, ਅੰਦਰਲੀ ਖੋਜ ਵਿਚ ਲਾ ਦਿਤੇ ਜਿਨ੍ਹਾਂ ਨੂੰ ਰਿਸ਼ੀ-ਮੁਨੀ ਸਾਧੂ ਸੰਤ ਕਹਿ ਕੇ ਸਤਿਕਾਰਿਆ ਜਾਂਦਾ ਸੀ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਸਾਰੀਆਂ ਹੀ ਸ਼ਕਤੀਆਂ, ਪਉਣ-ਪਾਣੀ, ਬੈਸੰਤਰ, ਧਰਤੀ, ਚੰਦ, ਸੂਰਜ ਸਾਰੇ ਗ੍ਰਹਿ ਸਜੀਵ ਰੂਪ ਵਿਚ ਪ੍ਰਤੀਤ ਦਿੰਦੇ ਸਨ ਜਿਨ੍ਹਾਂ ਨੂੰ ਵੱਖਰੇ-ਵੱਖਰੇ ਤੱਤਾਂ ਦੇ ਅਧਿਸ਼ਠਾਨ ਦੇਵਤੇ ਦੇ ਨਾਮ ਨਾਲ ਪੁਕਾਰਿਆ ਜਾਂਦਾ ਸੀ। ਉਨ੍ਹਾਂ ਗ੍ਰੈਹਾਂ ਦੀ ਵੀ ਖੋਜ ਕੀਤੀ, ਉਨ੍ਹਾਂ ਦਾ ਸਬੰਧ ਜੀਵ ਦੇ ਨਿਤ ਲੰਘ ਰਹੇ ਜੀਵਨ ਦੇ ਨਾਲ ਜੋੜਿਆ, ਉਨ੍ਹਾਂ ਗ੍ਰੈਹਾਂ, ਨਛੱਤਰਾਂ ਦੇ ਅਸਰ ਮਨੁੱਖਾਂ ਉਤੇ ਪੈਂਦਿਆਂ ਨੂੰ ਪਰਖਿਆ, ਬੇਅੰਤ ਤਜਰਬੇ ਕੀਤੇ ਅਤੇ ਜੋਤਿਸ਼ ਵਿਦਿਆ, ਕਖੋਲ ਵਿਦਿਆ ਨੇ ਜਨਮ ਲਿਆ। ਭਾਰਤ ਵਰਸ਼ ਵਿਚ ਸਮੇਂ ਦੀ ਵੰਡ ਅਨੁਸਾਰ ਦੋ ਮਹੀਨਿਆਂ ਦੇ ਸਮੇਂ ਗਿਣ ਕੇ ਰੁਤਾਂ ਸਥਾਪਿਤ ਕੀਤੀਆਂ। ਇਨ੍ਹਾਂ ਨਾਲ ਸਬੰਧਿਤ ਦਿਨ ਬਣਾਏ, ਉਨ੍ਹਾਂ ਦਿਨਾਂ ਦਾ ਅਸਰ ਮਨੁੱਖ ਜੀਵਨ ਨਾਲ ਸਬੰਧਿਤ ਕੀਤਾ ਅਤੇ ਭਲੇ ਬੁਰੇ ਸ਼ਗਨਾਂ ਦਾ ਅਸਰ ਭਾਂਪ ਕੇ ਆਦਮੀ ਦੇ ਜੀਵਨ ਨਾਲ ਸਬੰਧਿਤ ਕੀਤਾ। ਇਸ ਤਰ੍ਹਾਂ ਇਕ ਸਧਾਰਨ ਆਦਮੀ ਵਾਤਾਵਰਣ ਦੇ ਕਿੰਨਾ ਅਧੀਨ ਹੈ, ਇਹ ਵੀ ਜਾਂਚ ਪਰਖ ਕੀਤੀ ਜਿਸ ਦੇ ਅਧਾਰ ਉਪਰ ਹਰ ਇਕ ਮਨੁੱਖ ਦੀ ਜਨਮ ਪਤਰੀ ਬਣਾਈ। ਇਹ ਇਕ ਵਿਦਿਆ ਸੀ ਜਿਸਨੂੰ 14 ਵਿਦਿਆਵਾਂ ਵਿਚ ਗਿਣਿਆਂ ਜਾਂਦਾ ਸੀ, ਗ੍ਰੈਹਾਂ ਤੋਂ ਬਚਣ ਲਈ ਧਾਤਾਂ ਤੇ ਪੱਥਰਾਂ, ਹੀਰੇ ਜਵਾਹਰਾਤ, ਪਦਮ, ਲਸਣ ਵਗੈਰਾ ਦੀ ਖੋਜ ਕਰਕੇ ਉਨ੍ਹਾਂ ਨੂੰ **bad conductor** ਕਰਕੇ ਥਾਪਿਆ। ਇਹ ਧਾਤਾਂ ਤੇ ਪੱਥਰ ਗ੍ਰੈਹਾਂ ਦੇ ਬੁਰੇ ਅਸਰ ਨੂੰ ਖਤਮ ਕਰਦੀਆਂ ਸਨ। ਇਸੇ ਤਰ੍ਹਾਂ ਨਾਲ ਜੀਵਨ ਦੀ ਚਾਲ ਹਰ ਬੰਦੇ ਨੂੰ ਡਰ ਪੈਦਾ ਕਰ ਰਹੀ ਸੀ। ਉਹ ਨਹੀਂ ਜਾਣਦਾ ਸੀ ਕਲ੍ਹ ਨੂੰ



Sri Satguru Jagjit Singh Ji eLibrary NamdhariElibrary@gmail.com

ਕੀ ਹੋ ਜਾਣਾ ਹੈ? ਕਿਹੜੇ ਗ੍ਰਹਿ ਦਾ ਅਸਰ ਮੇਰੇ ਉਤੇ ਚਲ ਰਿਹਾ ਹੈ? ਜਿਸ ਤਰ੍ਹਾਂ ਨਾਲ ਮੈਡੀਕਲ ਸਾਇੰਸ ਨੂੰ ਪਤਾ ਹੈ ਕਿ ਆਦਮੀ ਦੀ ਬਿਰਤੀ ਇਕ ਰਸ ਕਿਉਂ ਨਹੀਂ ਰਹਿੰਦੀ, ਕਦੇ ਇਸਦਾ **nervous system** ਪੂਰੀ ਤਰ੍ਹਾਂ ਕੰਮ ਕਰਦਾ ਹੈ, ਨਚਦਾ ਹੈ, ਟਪਦਾ ਹੈ, ਖੁਸ਼ੀਆਂ ਮਨਾਉਂਦਾ ਹੈ ਬਹੁਤ ਉਤਸ਼ਾਹ ਨਾਲ ਜੀਵਨ ਬਤੀਤ ਕਰਦਾ ਹੈ ਤੇ ਜਦੋਂ ਲਗਾਤਾਰ ਚਿੰਤਾ ਨਾਲ **nervous system weak** ਹੋ ਜਾਵੇ ਤਾਂ ਆਦਮੀ ਦੀ ਸੋਚ ਵਿਚ ਫਰਕ ਆ ਜਾਂਦਾ ਹੈ ਅਤੇ ਆਦਮੀ ਦਾ ਸੁਭਾਅ ਚਿੜਚਿੜਾ ਹੋ ਜਾਂਦਾ ਹੈ। ਉਸਨੂੰ ਕੋਈ ਚੰਗਾ ਨਹੀਂ ਲਗਦਾ, ਕਿਤੇ ਜਾਣ ਨੂੰ ਉਸਦਾ ਜੀਅ ਨਹੀਂ ਕਰਦਾ, ਕਿਸੇ ਨਾਲ ਬੋਲਣ ਨੂੰ ਜੀਅ ਨਹੀਂ ਕਰਦਾ। ਅੰਦਰੋਂ ਆਪ-ਮੁਹਾਰੇ ਉਭੇ ਸਾਹ, ਲੰਬੇ ਹਉਕੇ ਆਉਂਦੇ ਹਨ। ਉਸਦੇ ਚਿਹਰੇ ਤੇ ਉਦਾਸੀ ਦੇ ਚਿੰਨ ਨਜ਼ਰ ਆਉਣ ਲਗ ਜਾਂਦੇ ਹਨ। ਸਿਆਣੇ ਡਾਕਟਰ ਦਵਾਈ ਦਿੰਦੇ ਹਨ, ਵਾਤਾਵਰਨ ਬਦਲਣ ਲਈ ਸਲਾਹ ਦਿੰਦੇ ਹਨ। ਤੀਰਥਾਂ, ਪਹਾੜਾਂ ਜਾਂ ਸਾਧੂਆਂ ਸੰਤਾਂ ਦੇ ਦਰਸ਼ਨ ਕਰਨ ਦੀ ਸਲਾਹ ਦਿੰਦੇ ਹਨ, ਉਨ੍ਹਾਂ ਰਿਸ਼ਤੇਦਾਰਾਂ ਨਾਲ ਜਿਨ੍ਹਾਂ ਦੇ ਮਿਲਣ ਤੇ ਖੁਸ਼ੀਆਂ ਮਿਲਣ, ਉਨ੍ਹਾਂ ਨਾਲ ਮਿਲਣ-ਜੁਲਣ ਦੀ ਸਲਾਹ ਦਿੰਦੇ ਹਨ। ਰੁਝੇਵੇਂ ਭਰਿਆ ਜੀਵਨ ਗੁਜ਼ਾਰਨ ਲਈ ਆਖਦੇ ਹਨ ਅਤੇ ਦਵਾਈ ਦੇ ਕੇ ਕੁਝ ਚਿਰ ਵਿਚ ਹੀ ਉਸਨੂੰ ਰਾਜ਼ੀ ਕਰ ਦਿੰਦੇ ਹਨ। ਇਸੇ ਤਰ੍ਹਾਂ ਨਾਲ ਅਸਾਡੇ ਪੁਰਾਣੇ ਬਜ਼ੁਰਗਾਂ ਨੇ, ਜਿਹੜੇ ਦਿਨ ਰਾਤ ਜੰਗਲਾਂ ਵਿਚ ਬੈਠ ਕੇ ਅੰਦਰਲੇ ਅਤੇ ਪ੍ਰਕ੍ਰਿਤੀ ਦੇ ਅਸਰਾਂ ਦੀ ਖੋਜ ਵਿਚ ਲੱਗੇ ਰਹਿੰਦੇ ਸਨ, ਉਨ੍ਹਾਂ ਦੇ ਮਤ ਅਨੁਸਾਰ ਇਹ ਵੀ ਜਾਣਿਆਂ ਜਾਂਦਾ ਸੀ ਕਿ ਜਦੋਂ ਮਹੀਨਾ ਚੜ੍ਹਦਾ ਹੈ, ਸੂਰਜ ਆਪਣੀ ਚਾਲ ਬਦਲਦਾ ਹੈ, ਚੰਦਰਮਾ ਆਪਣੀ ਨਵੀਂ ਚਾਲ ਦਾ ਮਾਰਗ ਅਪਣਾਉਂਦਾ ਹੈ ਤਾਂ ਉਸ ਦਿਨ ਜੋ ਮਹੀਨਾ ਸ਼ੁਰੂ ਹੁੰਦਾ ਹੈ ਉਹ ਕਿਸੇ ਮਹਾਂਪੁਰਸ਼ ਦੇ ਮੁਖ ਤੋਂ ਸੁਣਿਆ ਜਾਵੇ। ਉਸ ਮਹਾਂਪੁਰਸ਼ ਦੇ ਮੁਖ ਤੋਂ ਮਹੀਨੇ ਦਾ ਨਾਉਂ ਸੁਣ ਕੇ ਨਿਸ਼ਚੇਪੂਰਵਕ ਇਹ ਸਮਝ ਜਾਂਦਾ ਸੀ ਕਿ ਮੇਰੇ ਜੋ ਆਉਣ ਵਾਲੇ ਮਹੀਨੇ ਵਿਚ ਵਿਘਨ ਹਨ ਉਨ੍ਹਾਂ ਦੇ ਅਸਰ ਬਹੁਤ ਹੀ ਘਟ ਕੇ ਵਰਤਣੇ ਹਨ ਅਤੇ ਮਹੀਨਾ ਸੁਖ-ਸਾਂਦ ਨਾਲ ਲੰਘ ਜਾਵੇਗਾ। ਗੁਰਮਤਿ ਅਨੁਸਾਰ ਇਨ੍ਹਾਂ ਗ੍ਰੈਹਾਂ, ਦਿਨਾਂ, ਵਾਰਾਂ ਦੇ ਅਸਰਾਂ ਦੇ ਮੁਕਾਬਲੇ ਵਿਚ ਗੁਰੂ ਮਹਾਰਾਜ ਜੀ ਨੇ ਨਾਮ ਸ਼ਕਤੀ ਨਾਲ ਜੁੜਨ ਦਾ ਸਾਧਨ ਦਸਿਆ। ਨਾਮ ਨੂੰ ਹਿਰਦੇ ਵਿਚ ਵਸਾਉਣਾ ਅਤੇ ਗੁਰੂ ਦਾ ਸਰੂਪ ਹਿਰਦੇ ਵਿਚ ਧਾਰਨਾ ਕਰਨਾ, ਵਾਹਿਗੁਰੂ ਜੀ ਦੀ ਪ੍ਰੀਪੂਰਨਤਾ ਨਾਲ ਸਦਾ ਹੀ ਜੁੜੇ ਰਹਿਣਾ, ਉਹ ਇਕ ਕਵੱਚ ਦਸਿਆ ਜੋ ਕਿਲੇ ਦਾ ਕੰਮ ਕਰਦਾ ਹੈ, ਸੰਜੋਅ ਬਣਦਾ ਹੈ। ਨਾਮ ਜਪਣ ਵਾਲੇ ਉਪਰ ਕੋਈ ਵਿਘਨ ਹਾਵੀ ਨਹੀਂ ਹੁੰਦਾ ਜਿਵੇਂ ਕਿ ਫੁਰਮਾਨ ਹੈ -

***ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ॥ ਪੰਨਾ - 262***

ਅਤੇ ਇਸ ਦੇ ਮੁਕਾਬਲੇ ਵਿਚ ਜੋ ਨਾਮ ਸ਼ਕਤੀ ਨਾਲ ਜੁੜ ਨਹੀਂ ਸਕਦਾ, ਜਿਨ੍ਹਾਂ ਦੇ ਅੰਦਰ ਨਾਮ ਧੁਨ ਅਜੇ ਸੁਣਨ ਨਹੀਂ ਲੱਗੀ, ਜੋ ਵਾਹਿਗੁਰੂ ਜੀ ਦੀ ਹੋਂਦ ਤੋਂ ਅਚੇਤ ਹਨ, ਜਿਨ੍ਹਾਂ ਨੇ ਕੋਈ ਗੁਰੂ ਨਹੀਂ ਧਾਰਨ ਕਰਿਆ ਅਤੇ ਗੁਰੂ ਤੋਂ ਮੰਤਰ ਲੈ ਕੇ ਉਸ ਦਾ ਜਾਪ ਨਹੀਂ ਕਰਦੇ ਅਤੇ ਨਾਮ ਦੀ ਪਰੀਪੂਰਨਤਾ ਉਤੇ ਵਿਸ਼ਵਾਸ਼ ਨਹੀਂ ਰਖਦੇ ਉਨ੍ਹਾਂ ਨੂੰ ਦਿਨ, ਵਾਰ, ਮਹੀਨੇ, ਗ੍ਰਹਿ ਆਪਣਾ ਅਸਰ ਹਰ ਹਾਲਤ ਵਿਚ ਦਿਖਾਉਂਦੇ ਹਨ। ਉਹ ਜਤਨ ਕਰਦਾ



Sri Satguru Jagjit Singh Ji eLibrary NamdhariElibrary@gmail.com

ਹੈ ਪਰ ਵਿਘਨਾਂ ਦਾ ਉਭਾਰ ਉਸਦੀ ਪੇਸ਼ ਨਹੀਂ ਜਾਣ ਦਿੰਦਾ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ –

***ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ॥***
***ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ॥ ਪੰਨਾ – 524***

ਇਸ ਤਰ੍ਹਾਂ ਦੇ ਭੁੱਲਣ ਨਾਲ ਵਿਘਨ ਬਿਆਪ ਜਾਂਦੇ ਹਨ। ਜਦੋਂ ਵਾਹਿਗੁਰੂ ਜੀ ਦਾ ਨਾਮ ਹਿਰਦੇ ਵਿਚ ਵਸ ਜਾਵੇ ਤਾਂ ਗੁਰੂ ਮਹਾਰਾਜ ਫੁਰਮਾਉਂਦੇ ਹਨ –

***ਰਾਮੁ ਜਪਹੁ ਵਡਭਾਗੀਹੋ ਜਲਿ ਥਲਿ ਪੂਰਨੁ ਸੋਇ॥***
***ਨਾਨਕ ਨਾਮਿ ਧਿਆਇਐ ਬਿਘਨੁ ਨ ਲਾਗੈ ਕੋਇ॥ ਪੰਨਾ – 524***

ਸ਼ੋਕ ਦੇ ਪਰਛਾਵੇਂ ਦੂਰ ਹੋ ਜਾਂਦੇ ਹਨ। ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ, ਸੁਖ, ਸਹਿਜ ਤੇ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ ਇਥੋਂ ਤਕ ਕਿ ਨਾਮ ਜਪਣ ਦੇ ਨਾਲ ਜੰਮਣਾ ਤੇ ਮਰਨਾ ਖਤਮ ਹੋ ਜਾਂਦਾ ਹੈ। ਵਾਹਿਗੁਰੂ ਜੀ ਵਿਚ ਨਾਮ ਦਾ ਵਾਸਾ ਹੋ ਜਾਂਦਾ ਹੈ ਜਿਸ ਬਾਰੇ ਫੁਰਮਾਨ ਹੈ –

***ਸਿਮਰਿ ਸਿਮਰਿ ਦਾਤਾਰੁ ਮਨੋਰਥ ਪੂਰਿਆ॥***
***ਇਛ ਪੁੰਨੀ ਮਨਿ ਆਸ ਗਏ ਵਿਸੂਰਿਆ॥***
***ਪਾਇਆ ਨਾਮੁ ਨਿਧਾਨੁ ਜਿਸ ਨੋ ਭਾਲਦਾ॥***
***ਜੋਤਿ ਮਿਲੀ ਸੰਗਿ ਜੋਤਿ ਰਹਿਆ ਘਾਲਦਾ॥***
***ਸੂਖ ਸਹਜ ਆਨੰਦ ਵੁਠੇ ਤਿਤੁ ਘਰਿ॥***
***ਆਵਣ ਜਾਣ ਰਹੇ ਜਨਮੁ ਨ ਤਹਾ ਮਰਿ॥***
***ਸਾਹਿਬੁ ਸੇਵਕੁ ਇਕੁ ਇਕੁ ਦ੍ਰਿਸਟਾਇਆ॥***
***ਗੁਰ ਪ੍ਰਸਾਦਿ ਨਾਨਕ ਸਚਿ ਸਮਾਇਆ॥ ਪੰਨਾ – 524***

ਸੋ ਗੁਰਮਤਿ ਸਿਧਾਂਤ ਦੇ ਮੁਤਾਬਿਕ ਗ੍ਰਹਿ, ਵਾਰ, ਥਿਤਾਂ ਉਸ ਜੀਵਨ ਉਪਰ ਆਪਣਾ ਅਸਰ ਕਰਦੀਆਂ ਹਨ ਜਿਹੜੇ ਪ੍ਰਮੇਸ਼ਰ ਦੇ ਨਾਮ ਨਾਲੋਂ ਟੁੱਟੇ ਹੋਏ ਹਨ। ਜਿਸ ਦੇ ਹਿਰਦੇ ਵਿਚ ਨਾਮ ਵਸ ਗਿਆ ਉਸ ਨੂੰ ਜੋ ਬਰਕਤਾਂ ਪ੍ਰਾਪਤ ਹੁੰਦੀਆਂ ਹਨ ਉਹਦੇ ਬਾਰੇ ਸੁਖਮਨੀ ਸਾਹਿਬ ਦੀ ਪਹਿਲੀ ਅਸ਼ਟਪਦੀ ਵਿਚ ਖੋਲ੍ਹ ਕੇ ਵਰਣਨ ਕੀਤਾ ਗਿਆ ਹੈ। ਉਸ ਅਸ਼ਟਪਦੀ ਨੂੰ ਵਿਚਾਰਨ ਦੀ ਖੇਚਲ ਕਰੋ। ਅਸੀਂ ਇਸ ਥਾਂ ਜੋਤਸ਼ ਵਿਦਿਆ ਨੂੰ ਗਲਤ ਨਹੀਂ ਆਖਦੇ। ਉਹ ਇਕ ਵਿਦਿਆ ਹੈ, ਹਿਸਾਬ ਹੈ ਜੋ ਕਿਸੇ ਸਮੇਂ ਪੂਰੀ ਤਰ੍ਹਾਂ ਨਾਲ ਖੋਜੀ ਦੇ ਹਿਰਦੇ ਵਿਚ ਗਿਆਤ ਰਖਦੀ ਸੀ ਪਰ ਸਮੇਂ ਦੇ ਫੇਰ ਨਾਲ ਉਹ ਵਿਦਿਆ ਦੀ ਸੂਝ ਵੀ ਅਧੂਰੀ ਹੋ ਗਈ, ਉਸਨੂੰ ਵੀ **computrise** ਕਰ ਦਿਤਾ ਗਿਆ ਅਤੇ ਛਪੇ ਛਪਾਏ ਪਰਚੇ ਜੋਤਸ਼ੀ ਲੋਕ **computer** ਦਾ ਬਟਨ ਦੱਬ ਕੇ ਹੱਥ ਵਿਚ ਫੜਾ ਦਿੰਦੇ ਹਨ। ਇਥੇ ਅਸਾਡੇ ਸਾਮ੍ਹਣੇ ਮਸਲਾ ਇਹ ਨਹੀਂ ਹੈ ਕਿ ਅਸੀਂ ਜੋਤਸ਼ ਵਿਦਿਆ ਉਤੇ ਕੋਈ ਕਿੰਤੂ ਕਰੀਏ ਜਾਂ ਉਸਨੂੰ **support** (ਸਮਰੱਥਨ) ਕਰੀਏ। ਗੁਰਮਤਿ ਦਾ ਜੋ ਸਿਧਾਂਤ ਹੈ ਉਹ ਇਹ ਹੈ ਕਿ ਨਾਮ ਜਪਣ ਵਾਲੇ ਨੂੰ ਵਿਘਨਾਂ ਤੋਂ ਛੁਟਕਾਰਾ ਮਿਲਦਾ ਹੈ ਅਤੇ ਉਸਦੀਆਂ ਮਨ ਦੀਆਂ ਸ਼ੁਧ ਵਾਸ਼ਨਾਵਾਂ ਪੂਰੀਆਂ ਹੁੰਦੀਆਂ ਹਨ –



Sri Satguru Jagjit Singh Ji eLibrary NamdhariElibrary@gmail.com

*ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ॥*
*ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ॥*

*ਪੰਨਾ – 262*

ਨਾਮ ਜਪਣ ਵਾਲਾ ਨਾਮ ਦੇ ਆਸਰੇ ਆਪਣੀ ਕਿਸਮਤ ਬਦਲ ਲੈਂਦਾ ਹੈ ਅਤੇ ਜਿਸ ਚੀਜ਼ ਨੂੰ ਉਹ ਪ੍ਰਭੂ ਤੋਂ ਮੰਗਦਾ ਹੈ ਉਹ ਉਸਨੂੰ ਪ੍ਰਾਪਤ ਹੋ ਜਾਂਦੀ ਹੈ ਕਿਉਂਕਿ ਗੁਪਤ ਸ਼ਕਤੀਆਂ ਉਸਦੀ ਆਗਿਆ ਵਿਚ ਚਲ ਕੇ ਆਪਣਾ ਭਲਾ ਮਨਾਉਂਦੀਆਂ ਹਨ ਜਿਸ ਤਰ੍ਹਾਂ ਕਿ –

*ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ*
*ਜੋ ਹਰਿ ਹਿਰਦੈ ਸਦਾ ਵਸਾਇ॥* *ਪੰਨਾ – 649*

ਅਤੇ

*ਜੋ ਮਾਗਹਿ ਸੋਈ ਸੋਈ ਪਾਵਹਿ*
*ਸੇਵਿ ਹਰਿ ਕੇ ਚਰਣ ਰਸਾਇਣ॥* *ਪੰਨਾ – 714*

ਸੋ ਅਸਾਡਾ ਜਿਥੇ ਤਕ ਸਬੰਧ ਹੈ ਅਸੀਂ ਵਿਸ਼ਵਾਸ਼ ਰਖਦੇ ਹਾਂ ਕਿ ਨਾਮ ਜਪਣ ਦੇ ਨਾਲ ਅਸਾਡੇ ਜੀਵਨ ਦੀ ਚਾਲ ਸੁਖਾਲੀ ਚਲਦੀ ਰਹੇਗੀ। ਗ੍ਰੈਹਾਂ ਦਾ ਡਰ ਅਸਾਨੂੰ ਨਹੀਂ ਸੰਤਾਵੇਗਾ ਅਤੇ ਨਾ ਹੀ ਅਸਾਡੇ ਉਪਰ ਅਸਰ ਕਰੇਗਾ। ਅਸਾਨੂੰ ਗੁਰੂ ਮਹਾਰਾਜ ਜੀ ਨੇ ਅਨੇਕ ਕਿਸਮ ਦੇ ਗ੍ਰਹਿ–ਦਾਨਾਂ, ਬ੍ਰਤਾਂ, ਵਾਰਨਿਆਂ, ਟੂਨਿਆਂ–ਜਾਦੂਆਂ ਤੋਂ ਛੁਟਕਾਰਾ ਦਿਵਾ ਦਿਤਾ। ਅਸਾਡੇ ਵਾਸਤੇ ਮਹੀਨੇ ਦਾ ਨਾਮ ਕਿਸੇ ਪਵਿੱਤਰ ਵਿਅਕਤੀ ਤੋਂ ਸੁਣਨਾ ਜਾਂ ਨਾ ਸੁਣਨਾ ਕੋਈ ਬਹੁਤ ਅਸਰਦਾਇਕ ਨਹੀਂ ਹੈ ਕਿਉਂਕਿ ਗੁਰਸਿੱਖ ਦੇ ਹਿਰਦੇ ਵਿਚ ਸਦਾ ਹੀ ਵਾਹਿਗੁਰੂ ਜੀ ਦੀ ਪਵਿੱਤਰ ਹਸਤੀ ਦਾ ਨਿਵਾਸ ਰਹਿੰਦਾ ਹੈ, ਉਹ ਸਤਿ ਚਿਤ ਐਨਰਜੀ ਆਪਣੇ ਪਿਆਰੇ ਦੇ ਚਾਰੇ ਪਾਸੇ ਰਾਮ ਕਾਰ ਖਿਚ ਕੇ ਰਖਦੀ ਹੈ। ਉਸਨੂੰ ਕੋਈ ਤੱਤੀ ਹਵਾ ਦਾ ਝੋਲਾ, ਦੁਖ ਨਹੀਂ ਦੇ ਸਕਦਾ –

*ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥*
*ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥*
*ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ॥*
*ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ॥*
*ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ॥*
*ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ॥* *ਪੰਨਾ – 819*

ਗੁਰੂ ਦਸ਼ਮੇਸ਼ ਪਿਤਾ ਜੀ ਗੁਰੂ ਨਾਲ ਜੁੜੇ ਹੋਏ ਜਗਿਆਸੂ ਉਪਰ ਗੁਰੂ ਦੀ ਕ੍ਰਿਪਾ ਦਾ ਵੇਰਵਾ ਦਿੰਦੇ ਹੋਏ ਫੁਰਮਾਨ ਕਰਦੇ ਹਨ –

*ਰੋਗਨ ਤੇ ਅਰ ਸੋਗਨ ਤੇ*
*ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥*
*ਸਤ੍ਰ ਅਨੇਕ ਚਲਾਵਤ ਘਾਵ,*
*ਤਊ ਤਨ ਏਕ ਨ ਲਾਗਨ ਪਾਵੈ॥*



Sri Satguru Jagjit Singh Ji eLibrary NamdhariElibrary@gmail.com

*ਰਾਖਤ ਹੈ ਅਪਨੋ ਕਰ ਦੈ ਕਰ,*
*ਪਾਪ ਸਮੂੰਹ ਨ ਭੇਟਨ ਪਾਵੈ॥*
*ਔਰ ਕੀ ਬਾਤ ਕਹਾ ਕਹ ਤੋ ਸੌਂ*
*ਸੁ ਪੇਟ ਹੀ ਕੇ ਪਟ ਬੀਚ ਬਚਾਵੈ॥* *(ਅਕਾਲ ਉਸਤਤਿ)*

ਗੁਰੂ ਸ਼ਕਤੀ, ਵਾਹਿਗੁਰੂ ਸ਼ਕਤੀ ਜੋ ਇਕੋ ਰੂਪ ਹਨ, ਜਿਨ੍ਹਾਂ ਦੇ ਦੁਆਲੇ ਇਨ੍ਹਾਂ ਸ਼ਕਤੀਆਂ ਦੀ ਕਾਰ ਹੋ ਜਾਂਦੀ ਹੈ ਉਹ ਵਿਘਨਾਂ ਤੋਂ ਰਹਿਤ ਹੋ ਜਾਇਆ ਕਰਦੇ ਹਨ। ਗੁਰੂ ਪੰਜਵੇਂ ਪਾਤਸ਼ਾਹ ਜੀ ਨੇ ਬਾਰਾਮਾਂਹ ਦਾ ਉਚਾਰਨ ਇਸ ਕਰਕੇ ਨਹੀਂ ਕੀਤਾ ਕਿ ਮਹੀਨੇ ਦਾ ਨਾਮ ਕੋਈ ਭਲਾ ਪੁਰਸ਼ ਸੰਗਤ ਨੂੰ ਸੁਣਾਵੇ, ਇਸ ਦੇ ਵਿਪਰੀਤ ਬਾਰਾਮਾਂਹ ਇਕ ਗੂੜ੍ਹ ਫਿਲਾਸਫੀ ਹੈ, ਇਕ ਜੀਵ ਦੀ ਪ੍ਰਮ ਪਦ ਤਕ ਪਹੁੰਚਣ ਦੀ ਤਾਂਘ ਹੈ। ਜਗਿਆਸੂਆਂ ਲਈ ਗਾਡੀ ਰਾਹ ਮਾਰਗ ਹੈ, ਜਿਸਨੂੰ ਸਨੇ-ਸਨੇ ਹਰ ਮਹੀਨੇ ਵਿਚਾਰਦੇ ਹੋਏ, ਅਸੀਂ ਆਖਰੀ ਮਹੀਨੇ ਵਿਚ -

*ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥*
*ਪੰਨਾ - 136*

ਦੇ ਮਹਾਨ ਬਰਕਤਾਂ ਭਰੇ ਮਿਲਾਪ ਵਿਚ ਪਹੁੰਚ ਕੇ ਦੋ ਤੋਂ ਇਕ ਰੂਪ ਹੋ ਸਕਦੇ ਹਾਂ। ਸੋ ਬਾਰਾਮਾਂਹ ਦੀ ਵਿਚਾਰ ਮਹੀਨੇ ਵਾਰੀ ਸੁਣਨੀ ਫੇਰ ਮਹੀਨਾ ਭਰ ਅੰਤਰੰਗ ਸੰਗਤ ਕਰਨੀ, ਹੌਲੀ-ਹੌਲੀ ਅਮੋੜ ਮਨ ਨੂੰ ਨਾਮ ਵਿਚ ਲਾ ਕੇ ਬੈਰਾਗ ਰਾਹੀਂ ਪ੍ਰਭੂ ਦੇ ਪਿਆਰ ਵਿਚ ਜੋੜਨਾ ਅਤੇ ਪ੍ਰਭੂ ਮਿਲਾਪ ਵਿਚ ਪੁਜ ਕੇ ਦ੍ਵੈ ਤੋਂ ਇਕ ਰੂਪ ਵਿਚ ਹੋ ਜਾਣਾ, ਇਹ ਉਦੇਸ਼ ਹੈ - ਬਾਰਾਮਾਂਹ ਦਾ।

ਸੋ ਆਪ 12 ਮਹੀਨਿਆਂ ਦੇ ਨਾਲ ਪਹਿਲਾਂ ਵੀ ਗੁਰ ਸ਼ਬਦ ਰਾਹੀਂ ਮੰਤਵ ਪ੍ਰਗਟ ਕਰਦੇ ਹਨ ਅਤੇ ਬਾਰਾਂ ਮਹੀਨਿਆਂ ਦੇ ਉਪਦੇਸ਼ ਵਿਚੋਂ ਲੰਘਣ ਉਪਰੰਤ ਆਪ ਫੁਰਮਾਨ ਕਰਦੇ ਹਨ ਕਿ -

*ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥*
*ਪੰਨਾ - 136*

ਇਹ ਫਲ ਦਸਦੇ ਹਨ - ਇਸ ਲੰਮੀ ਵਿਚਾਰ ਨੂੰ ਹਿਰਦੇ ਵਿਚ ਧਾਰਨ ਕਰਨ ਦਾ। ਜਿਨ੍ਹਾਂ ਨੇ ਪੂਰੇ ਗੁਰੂ ਨੂੰ ਅਰਾਧਿਆ ਹੈ ਉਹ ਦਰਗਾਹ ਵਿਚ ਖੋਟੇ ਨਹੀਂ ਕਹੇ ਜਾਣਗੇ, ਖਰੇ ਕਹੇ ਜਾਣਗੇ ਅਤੇ ਸੁਖਾਂ ਦਾ ਖਜ਼ਾਨਾ ਉਨ੍ਹਾਂ ਨੂੰ ਪ੍ਰਾਪਤ ਹੋ ਜਾਂਦਾ ਹੈ; ਜਿਨ੍ਹਾਂ ਨੇ ਵਾਹਿਗੁਰੂ ਜੀ ਦੇ ਚਰਨਾਂ ਦੀ ਸ਼ਰਨ ਲੈ ਲਈ, ਉਨ੍ਹਾਂ ਨੇ ਪ੍ਰੇਮਾ ਭਗਤੀ ਪਾ ਲਈ। ਮਾਇਆ ਦੀ ਸੜਨ ਵਿਚ ਨਹੀਂ ਸੜੇ, ਉਨ੍ਹਾਂ ਦੀ ਕੂੜ ਦੀ ਹਉਮੈ ਰੂਪੀ ਦੀਵਾਰ ਤੇ ਦੁਬਿਧਾ ਦਾ ਨਾਸ਼ ਹੋ ਗਿਆ ਅਤੇ ਪੂਰਨ ਸੱਚ ਵਿਚ ਆਪਣੀ ਹਉਂ ਛੱਡ ਕੇ ਸਮਾਅ ਗਏ। ਇਹ ਪ੍ਰਾਪਤੀ ਉਨ੍ਹਾਂ ਨੂੰ ਹੀ ਹੁੰਦੀ ਹੈ ਜਿਨ੍ਹਾਂ ਉਤੇ ਗੁਰੂ ਦੀ ਮਿਹਰ ਹੋ ਜਾਂਦੀ ਹੈ; ਵਾਹਿਗੁਰੂ ਜੀ ਦੀ ਨਦਰ ਹੋ ਜਾਵੇ ਫਿਰ -

*ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥*
*ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥* *ਪੰਨਾ - 136*

ਕਹਿ ਕੇ ਆਪ ਇਸ ਲੰਮੀ ਫਿਲਾਸਫੀ ਵਿਚ ਆਏ ਸਿਧਾਂਤਾਂ ਵਲ ਧਿਆਨ

ਦਿਵਾਉਂਦੇ ਹਨ। ਬਾਰਾਮਾਂਹ ਦੇ ਆਰੰਭਕ ਸ਼ਬਦ ਵਿਚ ਫੁਰਮਾਨ ਕਰਦੇ ਹਨ-

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*

*ਪੰਨਾ - 133*

ਸੰਸਾਰ ਦੀ ਰਚਨਾ ਦੇ ਅਰੰਭ ਵਿਚ ਵਾਹਿਗੁਰੂ ਜੀ ਆਪਣੇ ਆਪ ਤੋਂ ਹੀ ਅਨੇਕ ਹੋਏ ਹੋਏ ਹਨ। ਏਕੰਕਾਰ ਦੀ ਸਾਕਾਰਤਾ ਧਾਰਨ ਕਰਨ ਉਪਰੰਤ ਹੁਕਮ ਦੀ ਕ੍ਰਿਆ ਚੱਲੀ, ਇਸ ਹੁਕਮ ਦੇ ਅਧੀਨ ਖੰਡਾਂ-ਬ੍ਰਹਿਮੰਡਾਂ, ਤੱਤਾਂ, ਦੇਵੀ ਦੇਵਤਿਆਂ, ਸੂਖਮ ਅਸਥੂਲ, ਜਗਤ ਦੀ ਉਤਪਤੀ ਹੋਈ। ਇਸ ਧਰਤੀ ਵਿਚ ਚਾਰ ਜੀਵਤ ਖਾਣੀਆਂ ਨੇ ਜੀਵਨ ਸਫਰ ਸ਼ੁਰੂ ਕੀਤਾ ਜਿਨ੍ਹਾਂ ਨੂੰ ਅੰਡਜ, ਜੇਰਜ, ਸੇਤਜ, ਉਤਭੁਜ ਕਿਹਾ ਜਾਂਦਾ ਹੈ। ਪ੍ਰਭੂ ਹੁਕਮ ਵਿਚ ਹੀ ਸਾਰੇ ਆਕਾਰ ਵਜੂਦ ਵਿਚ ਆਏ ਅਤੇ ਉਸੇ ਹੁਕਮ ਅਨੁਸਾਰ ਅਨੰਤ ਚਿਤਾਂ ਵਿਚ ਜਾਗ੍ਰਤ ਅਨੁਭਵ ਹੋਈ, ਜਿਸ ਤੋਂ ਉਹ ਨਿਰੰਕਾਰੀ ਕਿਰਨ ਜਾਂ ਨਿਰੰਕਾਰੀ ਚੇਤਨ ਬੂੰਦ, ਪ੍ਰਕ੍ਰਿਤੀ ਨਾਲ ਮਿਲ ਕੇ ਸਰੀਰ ਧਾਰਨ ਕਰਕੇ ਵਾਤਾਵਰਣ ਦੇ ਅਨੁਕੂਲ ਪ੍ਰਕ੍ਰਿਤੀ ਦੇ ਤਿੰਨ ਗੁਣ ਰਜੋ ਗੁਣ, ਤਮੋ ਗੁਣ, ਸਤੋ ਗੁਣ ਦੇ ਅਧੀਨ ਕ੍ਰਿਆਸ਼ੀਲ ਹੋਈ, ਜਿਨ੍ਹਾਂ ਨੂੰ ਜੀਵ ਦੀ ਉਪਾਧੀ ਮਿਲੀ -

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥*
*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥* *ਪੰਨਾ - 1*

ਬਾਣੀ ਵਿਚ ਫੁਰਮਾਨ ਆਉਂਦਾ ਹੈ ਕਿ ਇਸ ਜਾਗ੍ਰਤ ਜੋਤ ਦੇ ਪ੍ਰਕ੍ਰਿਤੀ ਨਾਲ ਪ੍ਰਤੀਬਿੰਬਤ ਮਿਲਾਪ ਦੇ ਕਾਰਨ ਜੜ੍ਹ ਚਿਤ ਵਿਚ ਚੇਤਨਤਾ ਉਤਪੰਨ ਹੋਈ ਅਤੇ ਉਸਨੇ ਆਪਣੇ ਆਪ ਦੀ ਹੋਂਦ ਨੂੰ ਵਿਕਲੋਤਰੀ ਅਨੁਭਵ ਕੀਤਾ। ਇਸ ਅਸਰ ਨੂੰ ਹਉਮੈ ਦਾ ਨਾਮ ਦਿਤਾ ਗਿਆ। ਹਉਮੈ ਤੇ ਹੁਕਮ ਦੋਵੇਂ ਸ਼ਕਤੀਆਂ ਪ੍ਰਭੂ ਦੀਆਂ ਹਨ ਹਉਮੈ ਤੱਤ ਨੇ ਅਕਾਸ਼ ਦੀ ਨਿਰਮਲ ਚੇਤਨਤਾ ਨੂੰ ਪ੍ਰਕ੍ਰਿਤੀ ਦੇ ਨਾਲ ਮਿਲਾ ਦਿਤਾ, ਪ੍ਰਮੇਸ਼ਰ ਨਾਲੋਂ ਵਿਯੋਗ ਕਰ ਦਿਤਾ।

*ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ।॥*
*ਬਿਨੁ ਸੰਗਤਿ ਇਉ ਮਾਂਨਈ ਹੋਇ ਗਈ ਭਠ ਛਾਰ॥*

*ਪੰਨਾ - 1374*

ਵਾਹਿਗੁਰੂ ਜੀ ਨਾਲੋਂ ਟੁੱਟ ਕੇ ਪ੍ਰਕ੍ਰਿਤੀ ਹੀ ਆਪਣੇ ਆਪ ਨੂੰ ਸਮਝਣ ਲੱਗੀ। ਅਨੰਤ ਨਾਲੋਂ ਵਖਰੀ ਹੋ ਕੇ ਇਹ ਉਤਮ ਜੋਤ ਜੀਵ ਕਹਾਈ। ਪੰਜ ਪੜਦੇ ਇਸਦੇ ਉਤੇ ਲਿਪਟ ਗਏ। ਪਹਿਲਾ ਪੜਦਾ ਅਨੰਦ ਦਾ ਸੀ ਜਿਸ ਵਿਚ ਅਗਿਆਨ ਦੀ ਉਤਪਤੀ ਹੋ ਕੇ ਆਪਣੀ ਵਖਰੀ ਸੋਝੀ ਦਾ ਗਿਆਨ ਹੋਇਆ, ਇਸਨੂੰ ਅਨੰਦਮਈ ਕੋਸ਼ ਕਿਹਾ ਜਾਂਦਾ ਹੈ। ਪ੍ਰਕ੍ਰਿਤੀ ਦੇ ਧੱਕੇ ਨਾਲ ਇਹੋ ਚੇਤਨ ਸਤ੍ਹਾ ਹੇਠਾਂ ਤਿਲ੍ਹਕੀ ਅਤੇ ਉਸ ਵਿਚ ਨਿਰਨਾ ਸ਼ਕਤੀ ਪੈਦਾ ਹੋਈ ਜਿਸਨੂੰ ਵਿਗਿਆਨਮਈ ਕੋਸ਼ ਕਿਹਾ ਜਾਂਦਾ ਹੈ। ਇਸ ਅਵਸਥਾ ਵਿਚੋਂ ਫੇਰ ਧੱਕਾ ਲੱਗਿਆ, ਹੋਰ ਹੇਠਾਂ ਸਰਕਣਾ ਪਿਆ। ਫੁਰਨਿਆਂ ਦੇ ਮੰਡਲ ਵਿਚ ਘਿਰ ਗਈ, ਅਨੇਕ ਕਿਸਮ ਦੇ ਫੁਰਨੇ, ਅਨੇਕ ਕਿਸਮ ਦੀਆਂ ਰਚਨਾਵਾਂ ਦਾ ਅਨੁਭਵ ਇਸ ਦੀ ਸੁਰਤ ਨੂੰ ਘੇਰ ਰਿਹਾ ਸੀ। ਇਸ ਅਵਸਥਾ ਵਿਚੋਂ ਉਸੇ ਪ੍ਰਮ ਜੋਤ ਦੀ ਬੂੰਦ ਨੂੰ ਮਨੋਮਈ ਕੋਸ਼ ਨੇ ਪੂਰੀ ਤਰ੍ਹਾਂ ਨਾਲ ਆਪਣੀ ਵਲਗਣ ਵਿਚ ਲੈ ਲਿਆ। ਹੋਰ ਧੱਕਾ ਖਾਧਾ,



Sri Satguru Jagjit Singh Ji eLibrary NamdhariElibrary@gmail.com

ਇਹੀ ਸੂਖਸ਼ਮ ਤੱਤ, ਪ੍ਰਾਣ ਸ਼ਕਤੀ ਨਾਲ ਮਿਲ ਗਿਆ। ਪ੍ਰਕ੍ਰਿਤੀ ਵਿਚੋਂ ਤੱਤ ਲੈ ਕੇ ਇਹ ਪ੍ਰਾਣ ਵਿਚੋਂ ਹੋਰ ਹੇਠਾਂ ਸਰਕਿਆ ਅਤੇ ਪੰਜਾਂ ਤੱਤਾਂ ਵਿਚ **mix** ਹੋ ਕੇ ਇਕ ਨਵੀਂ ਸ਼ਕਲ, ਨਵਾਂ ਰੂਪ ਵੇਖਿਆ। ਇਹ ਰੂਪ ਉਡਾਰੀਆਂ ਨਹੀਂ ਮਾਰ ਸਕਦਾ ਸੀ। ਇਹ ਰੂਪ ਬੰਧਨ ਵਿਚ ਸੀ, ਵਾਤਾਵਰਨ ਦੇ ਮੁਤਾਬਿਕ ਇਹ ਸੁਰਤ ਬੰਧਨਾਂ ਵਿਚ ਲਿਪਟ ਗਈ ਅਤੇ ਇਹ ਆਪਣੇ ਆਪ ਨੂੰ ਪੂਰੀ ਤਰ੍ਹਾਂ ਭੁੱਲ ਕੇ ਸਾਢੇ ਤਿੰਨ ਹੱਥ ਦੀ ਦੇਹ ਮੰਨਣ ਲਗ ਗਈ। ਇਸ ਨੂੰ ਹੀ 'ਮੈਂ' ਆਖਣ ਲਗਿਆ। ਲੱਖ ਜਤਨ ਕਰਨ ਤੇ ਵੀ ਇਹ ਆਪਣੇ ਅਸਲੀ ਸਰੂਪ ਨੂੰ ਨਹੀਂ ਜਾਣਦਾ। ਇਸ ਜੀਵ ਦਾ ਮੌਲਿਕ ਸਰੂਪ ਪੂਰੀ ਤਰ੍ਹਾਂ ਅਗੰਮ, ਅਥਾਹ ਨਿਰਲੇਪ ਹੈ ਕੇਵਲ ਉਸ ਦਾ ਪ੍ਰਤੀਬਿੰਬ ਸ਼ਕਤੀ ਸਮੇਤ, ਸੂਝ ਸਮੇਤ ਹੇਠਾਂ ਤਿਲ੍ਹਕਿਆ ਅਤੇ ਸਰੀਰ ਬਣ ਗਿਆ। ਇਸਨੂੰ ਇਹ ਪਤਾ ਭੁੱਲ ਗਿਆ ਕਿ ਪਹਿਲੀ ਅਵਸਥਾ ਵਿਚ ਜਦੋਂ ਮੈਨੂੰ ਆਤਮ ਮੰਡਲ ਵਿਚੋਂ ਪ੍ਰਕ੍ਰਿਤੀ ਨੇ ਧੂਹਿਆ ਅਤੇ ਆਤਮਾ ਦਾ ਪ੍ਰਤੀਬਿੰਬ ਜਾਗ੍ਰਤ ਦੇ ਕੇ ਅਨੰਦ ਕਹਾਇਆ, ਉਸ ਵੇਲੇ ਇਸ ਦੀ ਉਪਾਧੀ ਜੀਵ ਦੀ ਹੋ ਗਈ। ਜੋ ਅਨੰਦਮਈ ਕੋਸ਼ ਵਿਚ ਘਿਰੀ ਹੌਲੀ-ਹੌਲੀ ਅਨੰਦਮਈ ਕੋਸ਼ ਵਿਚ ਫਸ ਕੇ ਆਪਣਾ ਸਰੂਪ ਭੁਲ ਗਈ। ਸਰੂਪ ਤਾਂ ਇਸ ਦਾ ਆਤਮਾ ਸੀ ਪਰ ਇਹ ਹਉਮੈ ਦੇ ਅਸਰ ਵਿਚ ਆ ਕੇ ਆਪਣੀ ਸੁਰਤ ਗੁਆ ਬੈਠਿਆ। ਆਪਣੇ ਆਪ ਨੂੰ ਵਾਹਿਗੁਰੂ ਤੋਂ ਵੱਖਰਾ ਜੀਵ ਸਮਝਣ ਲਗ ਗਿਆ। ਇਹ ਜੀਵ ਸਰੀਰ ਨਾਲ ਮਿਲ ਕੇ ਆਪਣੇ ਆਪ ਨੂੰ ਸਰੀਰ ਅਤੇ ਸਰੀਰ ਦਾ ਹੀ ਰੱਖਿਆ ਹੋਇਆ ਨਾਮ ਸਮਝਣ ਲਗ ਗਿਆ। ਇਸ ਸਰੀਰ ਵਿਚ ਆ ਕੇ ਆਪਣੇ ਆਪ ਨੂੰ ਸਰੀਰ ਸਮਝ ਕੇ ਇਸਨੇ ਚੰਗੇ ਤੇ ਮੰਦੇ ਕਰਮ ਕਰਨੇ ਸ਼ੁਰੂ ਕਰ ਦਿਤੇ, ਇਕਨਾਂ ਨੂੰ ਸ਼ੁਭ ਕਰਮ ਆਖਿਆ ਜਾਂਦਾ ਹੈ, ਇਕਨਾਂ ਨੂੰ ਅਸ਼ੁਭ ਕਰਮ ਆਖਿਆ ਜਾਂਦਾ ਹੈ। ਜੀਵ ਦੇ ਬੰਨ੍ਹਣ ਵਾਸਤੇ ਦੋਵੇਂ ਹਥਕੜੀਆਂ ਹਨ; ਇਕ ਸੋਨੇ ਦੀ ਹਥਕੜੀ ਹੈ, ਦੂਸਰੀ ਲੋਹੇ ਦੀ ਹੈ। ਸੋਨੇ ਦੀ ਹਥਕੜੀ ਇਸਨੂੰ ਘੁਮੇਟਣੀਆਂ ਦਿੰਦੀ ਸਵਰਗ ਲੋਕਾਂ ਵਿਚ ਨਿਵਾਸ ਕਰਾ ਦਿੰਦੀ ਹੈ ਅਤੇ ਲੋਹੇ ਦੀ ਹਥਕੜੀ ਇਸਨੂੰ ਨਰਕਾਂ ਵਿਚ ਸੁਟ ਦਿੰਦੀ ਹੈ। ਇਸ ਦੀ ਸੁਰਤ ਨੂੰ ਹੇਠਾਂ ਹੋਰ ਧੱਕਾ ਮਾਰ ਕੇ ਪਸ਼ੂਆਂ, ਪੰਛੀਆਂ, ਨਖਿਧ ਜੂਨੀਆਂ ਦੇ ਸਰੀਰ ਧਾਰਨ ਕਰਾ ਦਿੰਦੀ ਹੈ –

***ਕਈ ਜਨਮ ਭਏ ਕੀਟ ਪਤੰਗਾ॥***
***ਕਈ ਜਨਮ ਗਜ ਮੀਨ ਕੁਰੰਗਾ॥***
***ਕਈ ਜਨਮ ਪੰਖੀ ਸਰਪ ਹੋਇਓ॥***
***ਕਈ ਜਨਮ ਹੈਵਰ ਬ੍ਰਿਖ ਜੋਇਓ॥***
***ਮਿਲੁ ਜਗਦੀਸ ਮਿਲਨ ਕੀ ਬਰੀਆ॥***
***ਚਿਰੰਕਾਲ ਇਹ ਦੇਹ ਸੰਜਰੀਆ॥***
***ਕਈ ਜਨਮ ਸੈਲ ਗਿਰਿ ਕਰਿਆ॥***
***ਕਈ ਜਨਮ ਗਰਭ ਹਿਰਿ ਖਰਿਆ॥***
***ਕਈ ਜਨਮ ਸਾਖ ਕਰਿ ਉਪਾਇਆ॥***
***ਲਖ ਚਉਰਾਸੀਹ ਜੋਨਿ ਭ੍ਰਮਾਇਆ॥*** ***ਪੰਨਾ – 176***

ਸੋ ਇਸ ਤਰ੍ਹਾਂ ਨਾਲ ਇਹ ਨਿਰਮਲ ਬੂੰਦ ਆਤਮ ਤੱਤ ਦੀ ਕਰਮਾਂ ਦੀ ਬੰਨ੍ਹੀ ਹੋਈ ਘੁਮੇਟਣੀਆਂ ਖਾਂਦੀ ਹੈ ਅਤੇ ਅਣਗਿਣਤ ਸਮੇਂ ਤੋਂ ਇਸਦਾ ਵਾਹਿਗੁਰੂ ਜੀ ਨਾਲੋਂ ਵਿਜੋਗ ਹੋ ਗਿਆ। ਇਹ ਓਨੀਂ ਦੇਰ ਤਕ ਟਿਕਾਓ ਵਿਚ ਨਹੀਂ ਆ



Sri Satguru Jagjit Singh Ji eLibrary NamdhariElibrary@gmail.com

ਸਕਦੀ ਜਦੋਂ ਤਕ ਇਸਦਾ ਮਿਲਾਪ ਵਾਹਿਗੁਰੂ ਜੀ ਨਾਲ ਨਹੀਂ ਹੁੰਦਾ। ਇਸ ਜੀਵ ਨੇ ਆਪਣੀ ਭਟਕਣਾ ਦਾ ਅਨੁਭਵ ਕੀਤਾ ਅਤੇ ਭਟਕਣਾਂ ਵਿਚ ਮਹਿਸੂਸ ਕੀਤਾ ਕਿ ਜਿੰਨੀਆਂ ਉਡਾਰੀਆਂ ਮੈਂ ਮਾਰਦਾ ਹਾਂ ਓਨੇ ਹੀ ਦੁਖ ਮੇਰੇ ਸਾਮ੍ਹਣੇ ਆ ਜਾਂਦੇ ਹਨ ਜਿਸ ਬਾਰੇ ਮਹਾਰਾਜ ਜੀ ਫੁਰਮਾਨ ਕਰਦੇ ਹਨ-

***ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ॥***
***ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ॥***

***ਪੰਨਾ - 66***

ਇਹ ਮਾਇਆ ਦੇ ਜਾਲ ਵਿਚ ਪੂਰੀ ਤਰ੍ਹਾਂ ਨਾਲ ਫਸ ਗਿਆ। ਹੁਣ ਨਿਕਲਣ ਦਾ ਸਾਧਨ ਇਸਨੂੰ ਨਹੀਂ ਕੋਈ ਦਿਸਦਾ -

***ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ॥***
***ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ॥ ਪੰਨਾ - 50***

ਸੋ ਇਹ ਹੈ ਇਤਿਹਾਸ, ਇਹ ਹੈ ਸਫਰ ਉਸ ਨਿਰਮਲ ਬੂੰਦ ਦਾ; ਜੋ ਪ੍ਰਕ੍ਰਿਤੀ ਨਾਲ ਰਲ ਕੇ ਆਪਣੇ ਆਪ ਨੂੰ ਪ੍ਰਕ੍ਰਿਤੀ ਦਾ ਅੰਸ਼ ਸਮਝਣ ਲਗ ਗਈ। ਇਸਨੂੰ ਮਨੁੱਖ ਦਾ ਸਰੀਰ ਪ੍ਰਾਪਤ ਹੋਇਆ, ਆਪਣੀ ਦੁਰਦਸ਼ਾ ਦੀ ਸੋਝੀ ਹੋਈ ਅਤੇ ਇਹ ਪਤਾ ਲਗਿਆ ਕਿ ਮੇਰੀ ਭਟਕਣਾ ਪ੍ਰਭੂ ਦੀ ਸੋਝੀ ਆਏ ਬਿਨਾਂ ਨਹੀਂ ਹਟ ਸਕਣੀ। ਰੋ-ਰੋ ਕੇ ਪੁਕਾਰਾਂ ਕਰਨ ਲੱਗਿਆ, ਹੇ ਪ੍ਰਭੂ! ਮੇਰੇ ਤੇ ਕ੍ਰਿਪਾ ਕਰ, ਮੈਨੂੰ ਆਪਣੀ ਦਰਗਾਹ ਵਿਚ ਵਾਸਾ ਦੇਹ, ਮੇਰੀ 'ਮੈਂ' ਨੂੰ ਪੂਰੀ ਤਰ੍ਹਾਂ ਮਿਟਾ ਦੇ, ਇਸ 'ਮੈਂ' ਨੇ ਧੋਖੇ ਦਿਤੇ ਹਨ, ਇਸ 'ਮੈਂ' ਨੇ ਹੀ ਨਰਕਾਂ ਦੀਆਂ ਭੁਆਟਣੀਆਂ ਦਿਵਾਉਣੀਆਂ ਹਨ। ਹੇ ਪ੍ਰਭੂ! ਹੁਣ ਮੈਨੂੰ ਮੇਲ ਲੈ। ਐਸਾ ਪਿਆਰਾ ਕੋਈ ਮਿਲਾ ਜਿਹੜਾ ਤੈਨੂੰ ਮਿਲਾ ਦੇਵੇ। ਮੇਰਾ ਜੋ ਸੁਭਾਅ ਹੈ ਜਿਸਨੂੰ ਕਿਰਤ ਆਖਦੇ ਹਨ ਮੈਂ ਉਸਦੇ ਅਧੀਨ ਬੇਵਸ ਹਾਂ। ਮੈਂ ਕਰਮ ਕਰਦਾ ਹਾਂ ਤੇ ਮੈਂ ਜਾਣਦਾ ਹਾਂ ਕਿ ਕੀ ਕਰਮ ਕਰਦਾ ਹਾਂ ਇਸ ਬਾਰੇ ਫੁਰਮਾਨ ਹੈ -

***ਜਬ ਇਹ ਜਾਨੈ ਮੈ ਕਿਛੁ ਕਰਤਾ॥***
***ਤਬ ਲਗੁ ਗਰਭ ਜੋਨਿ ਮਹਿ ਫਿਰਤਾ॥***
***ਜਬ ਧਾਰੈ ਕੋਊ ਬੈਰੀ ਮੀਤੁ॥***
***ਤਬ ਲਗੁ ਨਿਹਚਲੁ ਨਾਹੀ ਚੀਤੁ॥***
***ਜਬ ਲਗੁ ਮੋਹ ਮਗਨ ਸੰਗਿ ਮਾਇ॥***
***ਤਬ ਲਗੁ ਧਰਮ ਰਾਇ ਦੇਇ ਸਜਾਇ॥ ਪੰਨਾ - 278***

ਸੋ ਹੁਣ ਮੇਰੇ ਉਪਰ ਕ੍ਰਿਪਾ ਕਰ, ਮੇਰੀ ਭਟਕਣ ਮਿਟ ਜਾਵੇ। ਮੈਂ ਥਕ ਗਿਆ ਹਾਂ, 84 ਲੱਖ ਜੂਨਾਂ ਦੇ ਕ੍ਰੋੜਾਂ ਚੱਕਰ ਮੈਂ ਕੱਟ ਚੁਕਿਆ ਹਾਂ, ਅਤਿ ਦੁਖੀ ਹੋ ਗਿਆ ਹਾਂ, ਮੈਂ ਤੇਰੀ ਸ਼ਰਨ ਵਿਚ ਪਹੁੰਚਿਆ ਹਾਂ। ਮੇਰੀ ਹਾਲਤ ਉਸ ਗਊ ਵਰਗੀ ਹੈ ਜੋ ਦੁੱਧ ਨਹੀਂ ਦਿੰਦੀ। ਉਹ ਬੇਕਾਰ ਸਮਝੀ ਜਾਂਦੀ ਹੈ ਕਿਉਂਕਿ ਨਾ ਤਾਂ ਉਹ ਹਲ ਖਿਚ ਸਕਦੀ ਹੈ, ਨਾ ਗੱਡਾ ਖਿਚ ਸਕਦੀ ਹੈ ਅਤੇ ਨਾ ਹੀ ਕਿਸੇ ਹੋਰ ਕਾਰਜ ਨੂੰ ਕਰ ਸਕਦੀ ਹੈ। ਮੈਂ ਉਸ ਬ੍ਰਿਛ ਵਰਗਾ ਹਾਂ ਜਿਸਨੂੰ ਕੋਈ ਫਲ ਨਹੀਂ ਲਗਦਾ ਜਿਸ ਦੀਆਂ ਜੜ੍ਹਾਂ ਨੂੰ ਬੇਅੰਤ ਸਮੇਂ ਤੋਂ ਪਾਣੀ ਨਹੀਂ ਮਿਲਿਆ, ਉਸਦੀਆਂ ਸ਼ਾਖਾਂ ਮੁਰਝਾ ਗਈਆਂ, ਉਸਦੀ

ਖੂਬਸੂਰਤੀ ਮਿਟ ਗਈ। ਉਹ ਫਲ ਦੇਣ ਤੋਂ ਪੂਰੀ ਤਰ੍ਹਾਂ ਅਸਮਰਥ ਹੋ ਗਈ। ਮੈਨੂੰ ਪ੍ਰਭੂ ਨਹੀਂ ਮਿਲਿਆ, ਮੇਰਾ ਜੀਵਨ ਨਿਰਫਲ ਹੈ, ਮੈਂ ਮਾਇਆ ਦੇ ਰਸਾਂ-ਕਸਾਂ ਵਿਚ ਪਰਚਿਆ ਰਿਹਾ। ਉਹ ਮਾਇਆ ਮੇਰੀ ਮਿਤਰ ਨਹੀਂ ਸੀ, ਉਹ ਨਾਗਣੀ ਹੈ ਜਿਸ ਨੇ ਮੈਨੂੰ ਮੋਹ ਲਿਆ ਤੇ ਤੇਰੇ ਨਾਲੋਂ ਵਿਛੋੜ ਕੇ ਰੱਖਿਆ।

ਤੇਰੇ ਮਿਲਾਪ ਤੋਂ ਬਿਨਾਂ ਮੈਨੂੰ ਹੋਰ ਕੋਈ ਟਿਕਾਣਾ ਨਹੀਂ ਹੈ, ਮੇਰੀ ਭਟਕਣ, ਮੇਰੀਆਂ ਉਡਾਰੀਆਂ, ਮੇਰੀਆਂ 84 ਲੱਖ ਜੂਨਾਂ ਵਿਚ ਘੁਮੇਟਣੀਆਂ, ਤਾਂ ਹੀ ਬੰਦ ਹੋਣਗੀਆਂ ਜੇ ਤੇਰਾ ਮਿਲਾਪ ਹੋ ਜਾਵੇ, ਜਿਸ ਸਰੀਰ ਦੇ ਅੰਦਰ ਤੂੰ ਸ਼ਾਖਸ਼ਾਤਕਾਰ ਨਹੀਂ ਹੋ ਸਕਿਆ ਉਹ ਸਰੀਰ ਜਲਿਆ ਹੋਇਆ ਸਰੀਰ ਹੈ, ਤ੍ਰਿਸ਼ਨਾ ਦੀ ਅੱਗ ਦੇ ਭਾਂਬੜ ਨੇ ਉਸਨੂੰ ਜਾਲ ਦਿਤਾ ਅਤੇ ਭੱਠ ਵਰਗਾ ਬਣਾ ਦਿਤਾ ਹੈ। ਇਸ ਭੱਠ ਹੋ ਚੁਕੇ ਸਰੀਰ ਵਿਚ ਚੈਨ ਕਿਥੋਂ ਆਉਣਾ ਹੈ, ਕਿਥੋਂ ਸੁਖ ਉਪਜਣਾ ਹੈ? ਹੇ ਪ੍ਰਭੂ ਜੇ ਤੂੰ ਚਿਤ ਨਹੀਂ ਆਉਂਦਾ, ਅਤੇ ਚਿਤ ਤੇਰੇ ਵਿਚ ਨਹੀਂ ਵਸਦਾ ਤਾਂ ਮੇਰੀ ਹਾਲਤ ਉਸ ਕੀੜੇ ਵਰਗੀ ਹੈ ਜੋ ਗੰਦਗੀ ਦੇ ਢੇਰ ਦੀ ਗਰਮੀ ਵਿਚ ਝੁਲਸਿਆ ਜਾ ਰਿਹਾ ਹੈ। ਮੇਰੇ ਵਲੋਂ ਤੇਰੇ ਮਿਲਾਪ ਵਾਸਤੇ ਕੀਤੇ ਭੇਖ ਵਿਖਾਵੇ, ਤੇਰੇ ਮਿਲਣ ਵਿਚ ਮੇਰਾ ਕੋਈ ਸਾਥ ਨਹੀਂ ਦੇ ਰਹੇ। ਸਾਰੇ ਕੱਚੇ ਹਨ, ਖਾਮ ਹਨ, ਮੇਰੀ ਭਟਕਣ ਨਹੀਂ ਮਿਟਾ ਸਕਦੇ। ਦੁਨੀਆਂ ਨੂੰ ਮੈਂ ਧੋਖਾ ਦੇ ਰਿਹਾ ਹਾਂ - ਭੇਖ ਬਣਾ-ਬਣਾ ਕੇ, ਪਰ ਮੈਨੂੰ ਪਤਾ ਹੈ ਤੂੰ ਇਨ੍ਹਾਂ ਭੇਖਾਂ ਤੇ ਰੀਝ ਨਹੀਂ ਸਕਦਾ ਕਿਉਂਕਿ ਇਹ ਸਾਰੇ ਬਦਬੂਦਾਰ ਹਨ, ਇਨ੍ਹਾਂ ਉਤੇ ਮਾਇਆ ਦਾ ਪਾਹ ਚੜ੍ਹਿਆ ਹੋਇਆ ਹੈ-

***ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ॥***
***ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ॥***
***ਪੰਨਾ - 721***

ਸੋ ਮੇਰੀ ਹਾਲਤ ਗੰਦਗੀ ਦੇ ਕੀੜੇ ਵਰਗੀ ਹੈ। ਦੁਨੀਆਂ ਮੈਨੂੰ ਅਮੀਰ ਕਹਿੰਦੀ ਹੈ ਪਰ ਜਦੋਂ ਤਕ ਤੂੰ ਹਿਰਦੇ ਵਿਚ ਨਹੀਂ ਵਸਦਾ, ਮੈਂ ਹੀ ਜਾਣਦਾ ਹਾਂ ਕਿ ਮੈਂ ਕਿੰਨਾਂ ਦੁਖੀ ਹਾਂ ਕਿਉਂਕਿ ਤੇਰੇ ਨਾਮ ਤੋਂ ਬਿਨਾਂ 'ਸ਼ਾਂਤੀ' ਦਾ ਨਾਮ ਲੈਣਾ ਆਪਣੇ ਆਪ ਨੂੰ ਵੱਡੇ ਧੋਖੇ ਵਿਚ ਰਖਣਾ ਹੈ ਜਿਵੇਂ ਕਿ ਤੇਰਾ ਫੁਰਮਾਨ ਹੈ-

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥***
***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥***
***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥***
***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥ ਪੰਨਾ - 707***

ਦੁਨੀਆਂ ਵਿਚ ਆਪਣੇ ਹਿਤ ਦੇ ਬੰਨ੍ਹੇ ਹੋਏ ਪੁਤਰ, ਧੀਆਂ, ਰਿਸ਼ਤੇਦਾਰ, ਸੱਜਣ, ਮਿਤਰ ਇਹ ਕੋਈ ਰਸ ਨਹੀਂ ਦਿੰਦੇ, ਇਨ੍ਹਾਂ ਦੀਆਂ ਮਨੌਤਾਂ ਵਿਚ ਫਸ ਕੇ ਆਦਮੀ ਗਿਰ ਜਾਇਆ ਕਰਦਾ ਹੈ, ਰਿਸ਼ਵਤ ਲੈਂਦਾ ਹੈ, ਧੋਖੇ ਕਰਦਾ ਹੈ, ਬੇਵਿਸ਼ਵਾਸ਼ੀਆਂ ਕਰਕੇ ਦੁਨੀਆਂ ਨੂੰ ਫਸਾਉਂਦਾ ਹੈ, ਅਕ੍ਰਿਤਘਣਤਾ ਦੇ ਨਾਲ ਮਾਇਆ ਜੋੜਦਾ ਹੈ; ਨਿਸ਼ਾਨਾ ਕੀ ਹੁੰਦਾ ਹੈ ਕਿ ਮੇਰੇ ਪੁੱਤ ਧੀ, ਮੇਰੀ ਇਕੱਠੀ ਕੀਤੀ ਹੋਈ ਮਾਇਆ ਨੂੰ ਵਰਤਣ ਪਰ ਪਾਤਸ਼ਾਹ! ਇਹ ਤਾਂ ਜਮਦੂਤ ਬਣ ਗਏ ਤੇ ਅੰਤ ਸਮੇਂ ਮੈਂ ਜਮਦੂਤਾਂ ਦੇ ਵਸ ਪੈ ਕੇ ਦੁਖੀ ਹੋਵਾਂਗਾ। ਹੇ ਪ੍ਰਭੂ! ਮੈਂ ਨਿਮਾਣਾ, ਨਿਤਾਣਾ ਜੀਵ ਹਾਂ ਮੈਨੂੰ ਸੋਝੀ ਨਹੀਂ ਪਰ ਮੈਨੂੰ ਇਹ



Sri Satguru Jagjit Singh Ji eLibrary NamdhariElibrary@gmail.com

ਪਤਾ ਹੈ ਤੂੰ ਦਇਆਲੂ ਹੈਂ, ਪਤਿਤ ਪਾਵਨ ਹੈਂ। ਜੋ ਤੇਰੀ ਸ਼ਰਨ ਆ ਜਾਂਦੇ ਹਨ ਉਨ੍ਹਾਂ ਉਤੇ ਤੂੰ ਕ੍ਰਿਪਾ ਭਰੀ ਦ੍ਰਿਸ਼ਟੀ ਕਰਦਾ ਹੈਂ। ਤੂੰ ਹੀ ਗਨਕਾ ਵਰਗੀਆਂ ਪਾਪਣਾਂ ਨੂੰ ਆਪਣੇ ਨਾਮ ਦੀ ਲਗਨ ਲਾ ਕੇ ਉਤਮ ਪਦਵੀ ਦਿਤੀ, ਤੂੰ ਹੀ ਕੌਡੇ ਵਰਗੇ ਆਦਮਖੋਰ ਰਾਕਸ਼ਾਂ ਉਤੇ ਕ੍ਰਿਪਾ ਕਰਕੇ ਨਾਮ ਦੇ ਰਸ ਦੀ ਫੁਹਾਰ ਦਾ ਅਨੰਦ ਦਿਤਾ, ਤੂੰ ਹੀ ਸੱਜਣ ਠੱਗ ਵਰਗਿਆਂ ਨੂੰ ਭਾਈ ਸੱਜਣ ਬਣਾ ਕੇ ਨਾਮ ਦੀ ਖੁਮਾਰੀ ਵਿਚ ਪ੍ਰਵਿਰਤ ਕੀਤਾ। ਹੇ ਪ੍ਰਭੂ! ਮੈਂ ਵੀ ਤੇਰੀ ਸ਼ਰਨ ਸੱਚੇ ਦਿਲੋਂ ਆਇਆ ਹਾਂ, ਮੈਂ ਤਾਂ ਅਰਜੋਈ ਹੀ ਕਰ ਸਕਦਾ ਹਾਂ ਪਰ ਤੂੰ-

***ਸਦਾ ਸਦਾ ਸਦਾ ਦਇਆਲ॥***
***ਸਿਮਰਿ ਸਿਮਰਿ ਨਾਨਕ ਭਏ ਨਿਹਾਲ॥*** ***ਪੰਨਾ - 275***

ਦਾ ਵਜੂਦ ਹੈਂ, ਤੂੰ ਮੇਰੇ ਤੇ ਕ੍ਰਿਪਾ ਕਰ। ਮੈਂ ਤੇਰੇ ਪਾਸ ਬੇਨਤੀ ਕਰਦਾ ਹਾਂ ਕਿ ਤੂੰ ਮੈਨੂੰ ਆਪਣਾ ਪਵਿੱਤਰ ਨਾਮ ਬਖਸ਼ ਦੇ। ਹੇ ਗੁਰੂ ਮਹਾਰਾਜ! ਤੂੰ ਵੀ ਨਿਰੰਕਾਰ ਦਾ ਹੀ ਰੂਪ ਹੈਂ, ਤੇਰੇ ਬਗੈਰ ਕਿਸੇ ਨੂੰ ਅੱਜ ਤਕ ਪ੍ਰਭੂ ਪ੍ਰਾਪਤੀ ਨਹੀਂ ਹੋਈ, ਤੂੰ ਮੇਰੇ ਦੁਖਾਂ ਦੀ ਕਹਾਣੀ ਸੁਣੀ ਹੈ ਮੇਰੇ ਉਤੇ ਕ੍ਰਿਪਾ ਕਰ, ਮੇਰੇ ਉਤੇ ਕ੍ਰਿਪਾ ਕਰਕੇ ਜੋ ਪ੍ਰਭੂ ਮੇਰੇ ਅੰਗ ਸੰਗ ਵਸਦਾ ਹੈ ਉਸਨੂੰ ਮੇਰੇ ਨਾਲ ਮਿਲਾ ਕੇ ਨਿਹਚਲ ਘਰ ਦਾ ਵਾਸਾ ਕਰਾ ਦੇ। ਇਹ ਸਾਰਾ ਤਰਲਾ ਜੋ ਉਪਰ ਲਿਖਿਆ ਹੈ ਉਸਦਾ ਸਾਰ ਅੰਸ਼ ਇਸ ਤਰ੍ਹਾਂ ਹੈ -

***ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥***
***ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥***
***ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ॥***
***ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥***
***ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ॥***
***ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥***
***ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥***
***ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ॥***
***ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ॥***
***ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ॥***
***ਪੰਨਾ - 133***

ਗੁਰੂ ਨੇ ਇਸ ਭਟਕਦੇ ਨਿਮਾਣੇ ਨਿਤਾਣੇ ਜੀਵ ਦੀ ਪ੍ਰਾਥਨਾ ਸੁਣੀ ਅਤੇ ਇਸ ਦੀ ਅਧੋਗਤੀ ਨੂੰ ਅਨੁਭਵ ਕਰਦੇ ਹੋਏ, ਅਤਿ ਕ੍ਰਿਪਾਲਤਾ ਧਾਰਦੇ ਹੋਏ ਫੁਰਮਾਨ ਕੀਤਾ ਕਿ ਹੇ ਜੀਵ! ਤੇਰੇ ਤਰਲੇ, ਤੇਰੇ ਰੋਣੇ-ਧੋਣੇ ਇਸ ਕਰਕੇ ਹਨ ਕਿ ਤੂੰ ਮਾਇਆ ਦੀ ਅਰਾਧਣਾ ਕਰਦਾ ਰਿਹਾ ਹੈਂ। ਮਾਇਆ ਨੇ ਤੈਨੂੰ ਸਦਾ ਹੀ ਧੋਖਾ ਦਿਤਾ ਹੈ। ਇਹ ਨਾਗਣੀ ਹੈ, ਇਸਦੀ ਜੋ ਵੀ ਸੇਵਾ ਕਰਦਾ ਹੈ ਉਸਨੂੰ ਖਾ ਜਾਇਆ ਕਰਦੀ ਹੈ। ਹੁਣ ਤੂੰ ਧਿਆਨ ਦੇ ਕੇ ਸੁਣ, ਤੈਨੂੰ ਮਾਨਸ ਜਨਮ ਪ੍ਰਾਪਤ ਹੋਇਆ ਹੈ। ਇਸ ਵਿਚ ਤੂੰ ਗੋਬਿੰਦ ਦੀ ਅਰਾਧਣਾ ਕਰ, ਤਾਂ ਤੈਨੂੰ ਸਤਿ ਚਿਤ ਅਨੰਦ ਦਾ ਮਿਲਾਪ ਹੋ ਕੇ ਮਹਾਨ ਅਨੰਦ ਪ੍ਰਾਪਤ ਹੋ ਸਕਦਾ ਹੈ। ਜੀਵ ਨੇ ਉਪਦੇਸ਼ ਸੁਣਿਆ, ਮਨ ਵਿਚ ਕੁਝ ਢਾਰਸ ਆਈ,

ਲੰਮਾ ਹਉਕਾ ਲਿਆ ਅਤੇ ਆਸ ਬੱਝੀ ਕਿ ਮੇਰੇ ਦੁਖਾਂ ਦਾ ਛੁਟਕਾਰਾ ਗੁਰੂ ਦੇ ਬਚਨ ਸੁਣ ਕੇ ਹੋ ਜਾਵੇਗਾ। ਮੈਂ ਇਸ ਭਵਸਾਗਰ ਦੇ ਬਿਖੜੇ ਵਾ-ਵਰੋਲਿਆਂ ਵਿਚੋਂ ਕਿਸੇ ਕੰਢੇ ਲਗ ਜਾਵਾਂਗਾ। ਕਿਉਂਕਿ ਫੁਰਮਾਨ ਹੈ -

***ਸੰਤਹੁ ਸਾਗਰੁ ਪਾਰਿ ਉਤਰੀਐ॥***
***ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ॥***

***ਪੰਨਾ - 747***

ਉਸ ਵੇਲੇ ਜੀਵ ਨੇ ਅਤਿ ਅਧੀਨਗੀ ਦੇ ਨਾਲ ਬੇਨਤੀ ਕੀਤੀ ਕਿ ਮੈਨੂੰ ਅਰਾਧਣ ਦਾ ਕੋਈ ਵੀ ਗਿਆਨ ਨਹੀਂ ਹੈ, ਆਪ ਫੁਰਮਾਨ ਕਰਦੇ ਹੋਂ ਕਿ ਉਹ ਵਾਹਿਗੁਰੂ ਘਟ-ਘਟ ਵਿਚ ਵਿਆਪਕ ਹੈ ਮੇਰੇ ਅੰਦਰ ਵੀ ਹੈ, ਬਾਹਰ ਵੀ ਹੈ ਮੈਂ ਉਸਦੀ ਅਰਾਧਨਾ ਕਿਵੇਂ ਕਰਾਂ, ਮੈਂ ਉਸਨੂੰ ਕਿਵੇਂ ਆਪਣੇ ਅੰਦਰ ਵਸਾਵਾਂ? ਉਸ ਵੇਲੇ ਸਤਿਗੁਰੂ ਦੀ ਅਵਾਜ਼ ਆਈ ਕਿ ਹੇ ਜੀਵ! ਵਾਹਿਗੁਰੂ ਜੀ ਨੇ ਸੰਸਾਰ ਦੇ ਉਪਰ ਬਹੁਤ ਹੀ ਦਯਾ ਕਰਕੇ ਆਪਣੇ ਪਿਆਰਿਆਂ ਨੂੰ ਸ਼ੁਭ ਕਾਰਜ ਸੌਂਪਿਆ ਹੈ, ਭਟਕਦੀਆਂ ਰੂਹਾਂ ਨੂੰ ਜੋ ਮੇਰੇ ਤੋਂ ਅਨੰਤ ਕਾਲ ਤੋਂ ਵਿਛੜੀਆਂ ਰੋ ਰਹੀਆਂ ਹਨ, ਸਹਿਕ ਰਹੀਆਂ ਹਨ ਉਨ੍ਹਾਂ ਨੂੰ ਮੇਰੇ ਨਾਲ ਮਿਲਾਉਣ ਲਈ ਮਾਰਗ ਪ੍ਰਦਰਸ਼ਨ ਕਰੋ। ਉਨ੍ਹਾਂ ਨੂੰ ਸੰਤ ਕਹਿ ਲਓ, ਪੀਰ ਕਹਿ ਲਓ, ਗੁਰੂ ਕਹਿ ਲਓ, ਉਹ ਤੇਰੀ ਭਾਵਨਾ ਹੈ, ਉਹ ਤਾਂ ਵਾਹਿਗੁਰੂ ਵਲੋਂ ਥਾਪੇ ਹੋਏ ਪੁਰਸ਼ ਹੋਇਆ ਕਰਦੇ ਹਨ ਅਤੇ ਸੰਸਾਰ ਵਿਚ ਆਉਂਦੇ ਹੀ ਇਸ ਕਰਕੇ ਹਨ ਕਿ ਟੁਟੀਆਂ ਰੂਹਾਂ ਨੂੰ ਪ੍ਰਭੂ ਨਾਲ ਜੋੜ ਦੇਣ ਜਿਨ੍ਹਾਂ ਬਾਰੇ ਫੁਰਮਾਨ ਹੈ -

***ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥***
***ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥***

***ਪੰਨਾ - 749***

ਕਬੀਰ ਸਾਹਿਬ ਫੁਰਮਾਨ ਕਰਦੇ ਹਨ -

***ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥***
***ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥***

***ਪੰਨਾ - 1373***

ਸੋ ਇਸ ਕਰਕੇ ਤੈਨੂੰ ਰਸਨਾ ਦੇ ਨਾਲ ਵਾਹਿਗੁਰੂ ਦਾ ਨਾਮ ਜਿਸਨੂੰ ਗੁਰਮੰਤ੍ਰ ਆਖਦੇ ਹਨ ਉਹ ਉਚਾਰਨ ਕਰਨਾ ਪਵੇਗਾ ਕਿਉਂਕਿ ਜਿਸ ਅਵਸਥਾ ਵਿਚ ਹੁਣ ਤੂੰ ਰਹਿੰਦਾ ਹੈਂ, ਤੂੰ ਆਪਣੇ ਆਪ ਨੂੰ ਸਰੀਰ ਸਮਝਦਾ ਹੈਂ, ਅਸੀਂ ਉਸਨੂੰ ਅੰਨਮਈ ਕੋਸ਼ ਕਹਿੰਦੇ ਹਾਂ, ਤੂੰ ਇਸ ਵਿਚੋਂ ਨਿਕਲ ਨਹੀਂ ਸਕਦਾ ਜਦੋਂ ਤਕ ਇਸਦੇ ਸ਼ੁਭ ਇੰਦ੍ਰੇ ਨਾਲ ਬਾਰ-ਬਾਰ ਮੰਤ੍ਰ ਦਾ ਜਾਪ ਨਹੀਂ ਕਰਦਾ ਅਤੇ ਸਰੀਰ ਨਾਲ ਸਤਿਸੰਗ, ਸੇਵਾ ਨਹੀਂ ਕਰਦਾ ਜਿਸ ਬਾਰੇ ਫੁਰਮਾਨ ਹੈ-

***ਬਾਰੰ ਬਾਰ ਬਾਰ ਪ੍ਰਭੁ ਜਪੀਐ॥***
***ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ॥*** ***ਪੰਨਾ - 286***

ਸੋ ਇਹ ਤਰੀਕਾ ਹੈ। ਜਦੋਂ ਨਾਮ ਤੇਰੇ ਅੰਦਰ ਰਸਨਾ ਵਿਚ ਵਸ ਗਿਆ ਉਸ ਵੇਲੇ ਤੂੰ ਸੁਆਸ ਨਾਲ ਨਾਮ ਜਪ-



Sri Satguru Jagjit Singh Ji eLibrary NamdhariElibrary@gmail.com

*ਸਾਸਿ ਸਾਸਿ ਸਿਮਰਹੁ ਗੋਬਿੰਦ।।*
*ਮਨ ਅੰਤਰ ਕੀ ਉਤਰੈ ਚਿੰਦ।।* *ਪੰਨਾ - 295*

ਪ੍ਰਮੇਸ਼ਰ ਦੇ ਪਿਆਰੇ ਤੈਨੂੰ ਰਸਤਾ ਦਸਦੇ ਰਹਿਣਗੇ। ਤੇਰਾ ਕੰਮ ਹੈ ਉਨ੍ਹਾਂ ਉਤੇ ਪੂਰਨ ਵਿਸ਼ਵਾਸ਼ ਰਖਣਾ ਅਤੇ ਉਨ੍ਹਾਂ ਦੇ ਬਚਨ ਦੀ ਕਮਾਈ ਕਰਨੀ। ਹੌਲੀ-ਹੌਲੀ ਉਹ ਤੈਨੂੰ ਸਾਰੀਆਂ ਜੁਗਤਾਂ ਦਸ ਕੇ ਪ੍ਰਭੂ ਨਾਲ ਮਿਲਾਪ ਕਰਾ ਦੇਣਗੇ, ਤੇਰੇ ਕੋਲ ਸਰੀਰ ਦੀ ਸੁੰਦਰਤਾਈ, ਮਾਇਆ, ਉਚੀਆਂ ਪਦਵੀਆਂ, ਪਰਿਵਾਰ ਦੇ ਮੈਂਬਰ ਪੁਤਰ ਧੀਆਂ ਨਾਮ ਦੇ ਮੁਕਾਬਲੇ ਵਿਚ ਕੁਝ ਵੀ ਮਹੱਤਤਾ ਨਹੀਂ ਰਖਦੀਆਂ। ਸੰਸਾਰ ਵਿਚ ਆਉਣਾ ਉਸਦਾ ਗਿਣਿਆ ਜਾਂਦਾ ਹੈ ਜਿਸ ਦੀ ਰਸਨਾ ਵਿਚੋਂ ਹਰ ਵਕਤ ਪ੍ਰਭੂ ਦਾ ਨਾਮ ਉਚਾਰਨ ਹੁੰਦਾ ਹੈ।

*ਆਇਆ ਸਫਲ ਤਾਹੂ ਕੋਊ ਗਨੀਐ॥*
*ਜਾਸੁ ਰਸਨ ਹਰਿ ਹਰਿ ਜਸੁ ਭਨੀਐ॥*
*ਆਇ ਬਸਹਿ ਸਾਧੂ ਕੈ ਸੰਗੇ॥*
*ਅਨਦਿਨੁ ਨਾਮੁ ਧਿਆਵਹਿ ਰੰਗੇ॥*
*ਆਵਤ ਸੋ ਜਨੁ ਨਾਮਹਿ ਰਾਤਾ॥*
*ਜਾ ਕਉ ਦਇਆ ਮਇਆ ਬਿਧਾਤਾ॥*
*ਏਕਹਿ ਆਵਨ ਫਿਰਿ ਜੋਨਿ ਨ ਆਇਆ॥*
*ਨਾਨਕ ਹਰਿ ਕੈ ਦਰਸਿ ਸਮਾਇਆ॥* *ਪੰਨਾ - 252*

ਉਹ ਪੁਰਸ਼ ਧੰਨ ਹਨ ਜਿਹੜੇ ਆ ਕੇ ਪ੍ਰਭੂ ਦਾ ਨਾਮ ਜਪਦੇ ਹਨ ਜਿਸ ਬਾਰੇ ਫੁਰਮਾਨ ਹੈ -

*ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ॥*
*ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ॥* *ਪੰਨਾ - 252*

ਸੋ ਜਿਨ੍ਹਾਂ ਨੂੰ ਪ੍ਰਭੂ ਦਾ ਮਿਲਾਪ ਹੋ ਗਿਆ, ਸੰਸਾਰ ਤੇ ਆਉਣਾ ਉਨ੍ਹਾਂ ਦਾ ਹੀ ਸਫਲ ਗਿਣਿਆ ਜਾਂਦਾ ਹੈ ਕਿਉਂਕਿ ਵਾਹਿਗੁਰੂ ਤੋਂ ਬਗੈਰ ਇਕ ਖਿਨ ਜਿਉਣਾ ਪੂਰੀ ਤਰ੍ਹਾਂ ਬਿਰਥਾ ਹੈ। ਜਿਸ ਤਰ੍ਹਾਂ ਫੁਰਮਾਨ ਹੈ -

*ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥*
*ਪੰਨਾ - 708*

ਜਿਸ ਵਾਹਿਗੁਰੂ ਦੇ ਨਾਲ ਤੂੰ ਮਿਲਾਪ ਕਰਨਾ ਚਾਹੁੰਦਾ ਹੈਂ, ਐ ਜੀਵ! ਨਿਸ਼ਚੇ ਪੂਰਵਕ ਤੂੰ ਇਹ ਹਿਰਦੇ ਵਿਚ ਵਸਾ ਲੈ ਕਿ ਕੋਈ ਥਾਂ ਐਸਾ ਨਹੀਂ ਜਿਥੇ ਉਹ ਸੂਖਮ ਸਰੂਪ ਵਿਚ ਨਾ ਰਮਿਆ ਹੋਵੇ। ਤੇਰੇ ਅੰਦਰ ਬਾਹਰ, ਧਰਤੀ, ਪਹਾੜਾਂ, ਪਉਣ ਪਾਣੀ ਵਿਚ ਵੀ ਹੈ, ਕੋਈ ਥਾਂ ਐਸੀ ਨਹੀਂ ਜਿਥੇ ਉਹ ਨਹੀਂ ਹੈ। ਉਸਨੂੰ ਹਿਰਦੇ ਵਿਚ ਵਸਾ ਕੇ ਉਸਦੀ ਹਾਜ਼ਰੀ ਵਿਚ ਨਾਮ ਜਪ। ਜਦੋਂ ਇਸ ਤਰ੍ਹਾਂ ਤੂੰ ਕਰੇਂਗਾ, ਤੇਰੇ ਉਪਰ ਉਸ ਪ੍ਰਭੂ ਦੀ ਦਇਆ ਹੋ ਜਾਵੇਗੀ,



Sri Satguru Jagjit Singh Ji eLibrary NamdhariElibrary@gmail.com

ਤੇਰੇ ਦੁਖਾਂ ਦਾ ਖਾਤਮਾ ਉਸਦੇ ਮਿਲਾਪ ਨਾਲ ਹੋ ਜਾਵੇਗਾ।

*ਸੋ ਅੰਤਰਿ ਸੋ ਬਾਹਰਿ ਅਨੰਤ॥*
*ਘਟਿ ਘਟਿ ਬਿਆਪਿ ਰਹਿਆ ਭਗਵੰਤ॥*
*ਧਰਨਿ ਮਾਹਿ ਆਕਾਸ ਪਇਆਲ।।*
*ਸਰਬ ਲੋਕ ਪੂਰਨ ਪ੍ਰਤਿਪਾਲ॥*
*ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥*
*ਜੈਸੀ ਆਗਿਆ ਤੈਸਾ ਕਰਮੁ।।*
*ਪਉਣ ਪਾਣੀ ਬੈਸੰਤਰ ਮਾਹਿ॥*
*ਚਾਰਿ ਕੁੰਟ ਦਹ ਦਿਸੇ ਸਮਾਹਿ॥*
*ਤਿਸ ਤੇ ਭਿੰਨ ਨਹੀ ਕੋ ਠਾਉ॥*
*ਗੁਰ ਪ੍ਰਸਾਦਿ ਨਾਨਕ ਸੁਖੁ ਪਾਉ।।* *ਪੰਨਾ - 294*

ਉਹ ਬਖਸ਼ਿਸ਼ਾਂ ਦਾ ਖਜ਼ਾਨਾ ਹੈ ਉਹ ਆਪਣੇ ਰਚੇ ਹੋਏ ਸੰਸਾਰ ਨੂੰ ਪਿਆਰ ਕਰਦਾ ਹੈ ਅਤੇ ਪਿਆਰ ਦਾ ਰੂਪ ਧਾਰ ਕੇ ਹੀ ਸੰਸਾਰ ਵਿਚ ਰਮਿਆ ਹੋਇਆ ਹੈ -

*ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥ ਜਾਪੁ ਸਾਹਿਬ*

ਫੇਰ ਤੂੰ ਹੀ ਦੱਸ, ਜਿਹੜਾ ਉਸਨੂੰ ਪਿਆਰ ਨਹੀਂ ਕਰਦਾ ਉਹਦੇ ਵਰਗਾ ਖੁਟਰ ਕੌਣ ਹੈ? ਉਹ ਸਭ ਨੂੰ ਖਾਣ ਪੀਣ ਨੂੰ ਦਿੰਦਾ ਹੈ, ਤੈਨੂੰ ਪੀਣ ਵਾਸਤੇ ਨਿਰਮਲ ਜਲ ਦਿਤਾ ਹੈ, ਸਾਹ ਵਾਸਤੇ ਸ਼ੁਧ ਹਵਾ, ਜੀਅ ਲਗਾਉਣ ਵਾਸਤੇ ਬੱਚੇ, ਬੁਢਾਪੇ ਵਿਚ ਸੇਵਾ ਕਰਨ ਲਈ ਪਿਆਰ ਵਾਲੇ ਸਬੰਧੀ ਦਿਤੇ ਹਨ, ਤੈਨੂੰ ਸ਼ਕਤੀ ਦਿਤੀ ਹੈ, ਸੂਝ ਦਿਤੀ ਹੈ, ਤੈਨੂੰ ਪਾਲਣ ਵਾਸਤੇ ਅੰਨ ਦਿਤਾ ਹੈ, ਹੋਰ ਅਨੇਕ ਕਿਸਮ ਦੀਆਂ ਵਸਤਾਂ ਪੈਦਾ ਕੀਤੀਆਂ ਹਨ, ਫੇਰ ਦਸ ਤੂੰ ਉਸਨੂੰ ਕਿਉਂ ਭੁਲਿਆ ਰਹਿੰਦਾ ਹੈਂ? ਪਿਆਰਿਆ! ਯਾਦ ਰੱਖ, ਉਸਨੂੰ ਭੁੱਲ ਕੇ ਜੋ ਸਾਹ ਲੈਂਦਾ ਹੈਂ ਹਰ ਸਵਾਸ ਤੈਨੂੰ ਦੁਖਾਂ ਵਲ ਧੱਕਾ ਦੇ ਰਿਹਾ ਹੈ ਕਿਉਂਕਿ ਫੁਰਮਾਨ ਹੈ -

*ਦੁਖੁ ਤਦੇ ਜਾ ਵਿਸਰਿ ਜਾਵੈ॥*
*ਭੁਖ ਵਿਆਪੈ ਬਹੁ ਬਿਧਿ ਧਾਵੈ॥* *ਪੰਨਾ - 98*

ਤ੍ਰਿਸ਼ਨਾ ਦੀ ਭੁੱਖ ਲਗ ਜਾਂਦੀ ਹੈ ਅਤੇ ਆਪਣੀਆਂ ਵਾਸ਼ਨਾਵਾਂ ਦੀ ਪੂਰਤੀ ਲਈ ਸੰਸਾਰ ਵਿਚ ਭ੍ਰਮਣ ਕਰਦਾ ਹੈ। ਪ੍ਰਮੇਸ਼ਰ ਨੂੰ ਭੁੱਲ ਜਾਂਦਾ ਹੈ। ਜੇ ਇਹੋ ਨਾਮ ਜਪੇ -

*ਸਿਮਰਤ ਨਾਮੁ ਸਦਾ ਸੁਹੇਲਾ*
*ਜਿਸੁ ਦੇਵੈ ਦੀਨ ਦਇਆਲਾ ਜੀਉ॥* *ਪੰਨਾ - 98*

ਸੋ ਪਿਆਰਿਆ! ਤੈਨੂੰ ਜੁਗਤ ਦਸਦੇ ਹਾਂ ਕਿ ਤੂੰ ਨਿਤ ਅਰਦਾਸ ਕਰ ਕਿ ਮੈਨੂੰ ਆਪਣੇ ਪਿਆਰਿਆਂ ਦੀ ਚਰਨ ਧੂੜ ਦੇਹ, ਤੇਰਾ ਦਰਸ਼ਨ ਕਰਕੇ ਮੇਰਾ ਮਨ ਰਜਦਾ ਹੈ।

*ਖਾਕ ਸੰਤਨ ਕੀ ਦੇਹੁ ਪਿਆਰੇ॥*
*ਆਇ ਪਇਆ ਹਰਿ ਤੇਰੈ ਦੁਆਰੈ॥*



Sri Satguru Jagjit Singh Ji eLibrary NamdhariElibrary@gmail.com

***ਦਰਸਨੁ ਪੇਖਤ ਮਨੁ ਆਘਾਵੈ***
***ਨਾਨਕ ਮਿਲਣੁ ਸੁਭਾਈ ਜੀਉ॥*** ***ਪੰਨਾ - 98***

ਜਿਨ੍ਹਾਂ ਨੇ ਵਾਹਿਗੁਰੂ ਜੀ ਨੂੰ ਰਾਵਿਆ ਹੈ ਉਸ ਨੇ ਨਾਮ ਦਾ ਰਸ ਭੋਗਿਆ ਹੈ ਉਨ੍ਹਾਂ ਦੇ ਵੱਡੇ ਭਾਗ ਹਨ। ਉਸ ਵੇਲੇ ਜੀਵ ਤਰਲਾ ਲੈਂਦਾ ਹੈ ਕਿ ਮੇਰੇ ਅੰਦਰ ਦਰਸ਼ਨ ਦੀ ਲੋਚਾ ਲਗ ਗਈ ਹੈ ਤੇ ਮੇਰਾ ਮਨ ਦਰਸ਼ਨਾਂ ਦੀ ਪਿਆਸ ਨਾਲ ਤੜਫ ਰਿਹਾ ਹੈ, ਬਿਰਹੁ ਦੀ ਮੈਂ ਪੀੜਾ ਨਹੀਂ ਝਲ ਸਕਦਾ ਕਿਉਂਕਿ ਉਹ ਇਕ ਬਹੁਤ ਹੀ ਪ੍ਰਬਲ ਸ਼ਕਤੀ ਹੈ -

***ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ॥***
***ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥***

***ਪੰਨਾ - 1368***

ਹੇ ਸਤਿਗੁਰੂ! ਮੇਰੇ ਮਨ ਦੀ ਤ੍ਰਿਖਾ ਹੈ, ਉਹ ਤੇਰੇ ਦਰਸ਼ਨਾਂ ਦੀ ਤ੍ਰਿਖਾ ਹੈ; ਜੋ ਵੀ ਮੈਨੂੰ ਮੇਰੇ ਪ੍ਰਭੂ ਨਾਲ ਮਿਲਾ ਦੇਵੇ ਮੈਂ ਉਸਦੇ ਚਰਨਾਂ ਤੇ ਢਹਿ ਕੇ ਆਪਣਾ ਆਪਾ ਵੇਚ ਦੇਵਾਂਗਾ ਕਿਉਂਕਿ ਮੇਰੇ ਮਨ ਵਿਚ ਦਰਸ਼ਨਾਂ ਲਈ ਅਥਾਹ ਪਿਆਰ ਜਾਗ ਪਿਆ ਹੈ, ਪ੍ਰਭੂ ਦੇ ਮਿਲਾਪ ਦੀ ਪ੍ਰੀਤ ਨੇ ਮੇਰੇ ਮਨ ਨੂੰ ਘੇਰ ਲਿਆ ਹੈ। ਮੈਂ ਉਸਦੇ ਅੱਗੇ ਆਪਣਾ ਤਨ ਵੀ, ਧਨ ਵੀ ਰੱਖ ਦੇਵਾਂਗਾ ਅਤੇ ਮਨ ਦੀ ਮਤ ਵੀ ਦੇ ਕੇ ਉਸ ਤੋਂ ਪ੍ਰਭੂ ਦੀ ਕਥਾ ਸੁਣਾਂ ਤੇ ਦਿਨ ਰਾਤ ਬੈਰਾਗੀ ਹੋ ਕੇ ਉਸਦੀ ਸੇਵਾ ਵਿਚ ਫਿਰਦਾ ਰਹਾਂ -

***ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ॥***
***ਪਾਇ ਲਗਉ ਮੋਹਿ ਕਰਉ ਬੇਨਤੀ***
***ਕੋਊ ਸੰਤੁ ਮਿਲੈ ਬਡਭਾਗੀ॥***
***ਮਨੁ ਅਰਪਉ ਧਨੁ ਰਾਖਉ ਆਗੈ***
***ਮਨ ਕੀ ਮਤਿ ਮੋਹਿ ਸਗਲ ਤਿਆਗੀ॥***
***ਜੋ ਪ੍ਰਭ ਕੀ ਹਰਿ ਕਥਾ ਸੁਨਾਵੈ***
***ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ॥*** ***ਪੰਨਾ - 204***

ਸੋ ਮੇਰਾ ਮਨ ਦਰਸ਼ਨਾਂ ਨੂੰ ਲੋਚਦਾ ਹੈ ਮੈਂ ਉਸਦੇ ਚਰਨਾਂ ਨਾਲ ਚਿੰਬੜ ਜਾਵਾਂ ਜੋ ਮੈਨੂੰ ਮੇਰਾ ਪ੍ਰਭੂ ਮਿਲਾ ਦੇਵੇ; ਆਪਣੇ ਕੋਲ ਕੁਝ ਵੀ ਨਾ ਰੱਖਾਂ, ਸਭ ਕੁਝ ਅਰਪਣ ਕਰ ਦੇਵਾਂ।

***ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ॥***

***ਪੰਨਾ - 133***

ਸੋ ਇਹ ਇਕ ਹੂਕ ਹੈ ਜੋ ਇਸ ਭਟਕਦੇ ਜੀਵ ਦੇ ਮਨ ਵਿਚ ਪੈਦਾ ਹੋ ਗਈ, ਉਸਦੀ ਜਗਿਆਸਾ ਪ੍ਰਭੂ ਨੇ ਸੁਣ ਲਈ ਅਤੇ ਉਸਨੂੰ ਪ੍ਰਭੂ ਨੂੰ ਮਿਲਣ ਦਾ ਭੇਤ ਦੇ ਦਿਤਾ।

ਸੋ ਪਿਆਰਿਓ! ਜੀਵ ਭਟਕਦਾ ਫਿਰ ਰਿਹਾ ਹੈ, ਗੁਰੂ ਮਹਾਰਾਜ ਜੀ ਨੇ ਇਸ ਮਹਾਂ ਪਵਿੱਤਰ ਬਾਣੀ ਰਾਹੀਂ ਅਸਾਨੂੰ ਪ੍ਰਭੂ ਨਾਲ ਮਿਲਣ ਦੀ ਜੁਗਤ ਦਸ ਦਿਤੀ ਹੈ ਕਿ ਉਨ੍ਹਾਂ ਪਿਆਰਿਆਂ ਨਾਲ ਮਿਲ, ਉਨ੍ਹਾਂ ਨਾਲ ਮਿਲ ਕੇ ਸਤਿਸੰਗ ਕਰ ਜਿਨ੍ਹਾਂ ਵਿਚ ਸ਼ਕਤੀ ਹੈ ਕਿ ਉਹ ਤੈਨੂੰ ਵੀ ਉਸ ਨਾਲ ਮਿਲਾ



Sri Satguru Jagjit Singh Ji eLibrary NamdhariElibrary@gmail.com

ਦੇਣ। ਉਨ੍ਹਾਂ ਪਿਆਰਿਆਂ ਦੇ ਮਿਲਾਪ ਤੋਂ ਬਿਨਾਂ ਕੋਈ ਵੀ ਉਸ ਪ੍ਰਮ ਸ਼ਕਤੀ ਨੂੰ ਤੈਨੂੰ ਮਿਲਾ ਨਹੀਂ ਸਕਦਾ ਕਿਉਂਕਿ ਤੈਨੂੰ ਕੋਈ ਵੀ ਰਸਤੇ ਦੀ ਸੋਝੀ ਨਹੀਂ ਹੈ। ਉਨ੍ਹਾਂ ਪਿਆਰਿਆਂ ਦੀ ਡਿਊਟੀ ਪ੍ਰਭੂ ਨੇ ਲਾਈ ਹੋਈ ਹੈ ਉਨ੍ਹਾਂ ਉਪਰ ਸ਼ੰਕਾ ਨਾ ਕਰ। ਦਿਨ ਲੰਘ ਰਹੇ ਹਨ, ਹਫਤੇ ਲੰਘ ਰਹੇ ਹਨ; ਵੇਲਾ ਹੈ ਤੂੰ ਹੁਣ ਆਪਣੇ ਆਪ ਨੂੰ ਸੰਭਾਲ –

***ਉਮਰ ਓਹਾ ਵਿਚ ਲੇਖੇ ਦੇ***
***ਜੋ ਯਾਦ ਸਾਂਈ ਵਿਚ ਗੁਜਰੇ,***
***ਪੈਂਦੀ ਮੁਜਰੇ।***
***ਨਹੀਂ ਤਾਂ ਸਾਨੂੰ ਹਾਸਲ ਕੀ ਹੈ***
***ਇਸ ਵਿਚ ਨੀਲੇ ਹੁਜਰੇ, ਸੰਝ ਤੇ ਫਜਰੇ।***

***ਭਾਈ ਵੀਰ ਸਿੰਘ***

ਸੋ ਇਸ ਕਰਕੇ ਤੂੰ ਆਪਣਾ ਕਾਰਜ ਕਰ, ਸਮੇਂ ਨੂੰ ਸੰਭਾਲ।

***ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ॥***
***ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥***
***ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ॥***
***ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ॥***
***ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ॥***
***ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ॥ ਪੰਨਾ – 726***

ਸੋ ਇਸ ਕਰਕੇ ਗੁਰੂ ਮਹਾਰਾਜ ਦੇ ਉਪਦੇਸ਼ਾਂ ਨੂੰ ਹਿਰਦੇ ਵਿਚ ਵਸਾਓ ਕਿਉਂਕਿ ਅਸਾਡਾ ਮਾਨਸ ਜਨਮ ਜਿਸ ਦੀ ਲੋਚਾ ਦੇਵ ਲੋਕ ਦੇ ਦੇਵਤੇ ਵੀ ਕਰ ਰਹੇ ਹਨ, ਅਸਾਨੂੰ ਪ੍ਰਾਪਤ ਹੋਇਆ ਹੈ –

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥***
***ਅਵਰਿ ਕਾਜ ਤੇਰੈ ਕਿਤੈ ਨ ਕਾਮ॥***
***ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥***
***ਸਰੰਜਾਮਿ ਲਾਗੁ ਭਵਜਲ ਤਰਨ ਕੈ॥***
***ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥ ਪੰਨਾ – 12***





Sri Satguru Jagjit Singh Ji eLibrary NamdhariElibrary@gmail.com

# ਵੈਸਾਖਿ

***ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥***
***ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥***
***ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥***
***ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥***
***ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥***
***ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥***
***ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥***
***ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ॥***
***ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥***
***ਪੰਨਾ - 133***

ਪਿਛਲੇ ਚੇਤ ਦੇ ਮਹੀਨੇ ਵਿਚ ਕਿਰਤ ਕਰਮ ਦੇ ਵਿਛੁੜੇ ਹੋਏ ਜੀਵ ਦੀ ਪੁਕਾਰ ਸੁਣ ਕੇ ਜੋ ਅਣਗਿਣਤ ਵਾਰੀ 84 ਦੇ ਚੱਕਰਾਂ ਵਿਚ ਘੁੰਮ ਕੇ ਮਹਾਨ ਦੁਖਾਂ ਨੂੰ ਪ੍ਰਾਪਤ ਕਰਕੇ ਆਪਣੀ ਹੀਣਤਾ ਨੂੰ ਦਸਦਾ, ਆਪਣੇ ਦੁਖਾਂ ਭਰੇ ਤਜਰਬਿਆਂ ਨੂੰ ਦਸਣ ਲਈ ਬਾਰ-ਬਾਰ ਬੇਨਤੀਆਂ ਕਰਦਾ ਹੈ ਕਿ ਹੇ ਪ੍ਰਭੂ! ਮੇਰੇ ਤੇ ਕ੍ਰਿਪਾ ਕਰੋ, ਮੇਰਾ ਜੀਵਨ ਵਿਅਰਥ ਜਾ ਰਿਹਾ ਹੈ। ਮੈਂ ਕਈ ਵਾਰੀ ਮਨੁੱਖ ਬਣ ਚੁਕਿਆ ਹਾਂ ਪਰ ਹਰ ਵਾਰੀ ਮਾਇਆ ਦੇ ਚੱਕਰਾਂ ਵਿਚ ਪੈ ਜਾਂਦਾ ਹਾਂ। ਗੁਰੂ ਪਾਸ ਅਰਦਾਸ ਕਰਦਾ ਹਾਂ ਕਿ ਮੈਨੂੰ -

***ਬੈਰੁ ਬਿਰੋਧ ਕਾਮ ਕ੍ਰੋਧ ਮੋਹ॥***
***ਝੂਠ ਬਿਕਾਰ ਮਹਾ ਲੋਭ ਧ੍ਰੋਹ॥***
***ਇਆਹੂ ਜੁਗਤਿ ਬਿਹਾਨੇ ਕਈ ਜਨਮ॥***
***ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥*** ***ਪੰਨਾ - 268***

ਹੁਣ ਮੈਨੂੰ ਤੁਸੀਂ ਆਪਣੇ ਪਵਿੱਤਰ ਨਾਮ ਦੀ ਦਾਤ ਬਖਸ਼ੋ। ਤੁਹਾਡੇ ਮੁਖਾਰਬਿੰਦ ਤੋਂ ਮੈਂ ਸੁਣਿਆ ਹੈ ਕਿ ਵਾਹਿਗੁਰੂ ਜੀ ਹਰ ਇਕ ਨਾਲ ਘਟ-ਘਟ ਵਿਚ ਵਸਦੇ ਹਨ ਅਤੇ ਉਨ੍ਹਾਂ ਦਾ ਇਸੇ ਸਰੀਰ ਵਿਚ ਨਿਸ਼ਚਲ ਥਾਂ ਹੈ ਜਿਸ ਦਾ ਸਰੂਪ ਸਦਾ ਥਿਰ ਹੈ -

***ਕਾਇਆ ਨਗਰੁ ਨਗਰ ਗੜ ਅੰਦਰਿ॥***
***ਸਾਚਾ ਵਾਸਾ ਪੁਰਿ ਗਗਨੰਦਰਿ॥***
***ਅਸਥਿਰੁ ਥਾਨੁ ਸਦਾ ਨਿਰਮਾਇਲੁ***
***ਆਪੇ ਆਪੁ ਉਪਾਇਦਾ॥***
***ਅੰਦਰਿ ਕੋਟ ਛਜੇ ਹਟਨਾਲੇ॥***
***ਆਪੇ ਲੇਵੈ ਵਸਤੁ ਸਮਾਲੇ॥***



Sri Satguru Jagjit Singh Ji eLibrary NamdhariElibrary@gmail.com

*ਬਜਰ ਕਪਾਟ ਜੜੇ ਜੜਿ ਜਾਣੈ*
*ਗੁਰ ਸਬਦੀ ਖੋਲਾਇਦਾ॥*
*ਭੀਤਰਿ ਕੋਟ ਗੁਫਾ ਘਰ ਜਾਈ॥*
*ਨਉ ਘਰ ਥਾਪੇ ਹੁਕਮਿ ਰਜਾਈ॥*
*ਦਸਵੈ ਪੁਰਖੁ ਅਲੇਖੁ ਅਪਾਰੀ*
*ਆਪੇ ਅਲਖੁ ਲਖਾਇਦਾ॥* *ਪੰਨਾ - 1033*

ਮੈਂ ਮਨਮੁਖ ਹੋਇਆ-ਹੋਇਆ ਤੇਰਾ ਬਚਨ ਸਰਵਣ ਨਹੀਂ ਕਰ ਰਿਹਾ। ਮੇਰੇ ਕੋਲ ਉਹ ਨੈਣ ਨਹੀਂ ਜਿਸ ਨਾਲ ਪ੍ਰਭੂ ਦੇ ਦਰਸ਼ਨ ਹੋ ਜਾਣ। ਮੈਂ ਤੇਰੇ ਪਿਆਰ ਤੋਂ ਵਾਂਝਾ ਰਹਿ ਕੇ ਛਿੰਨ ਭੰਗਰ ਮਾਇਆ ਦੇ ਸੁਖਾਂ ਵਿਚ ਲਗਿਆ ਹੋਇਆ ਹਾਂ। ਮੈਂ ਕਾਲੇ ਲੇਖ ਲਿਖ ਰਿਹਾ ਹਾਂ ਜਿਸ ਦਾ ਫਲ ਮੈਨੂੰ ਭੁਗਤਣਾ ਬਹੁਤ ਮੁਸ਼ਕਲ ਹੋ ਜਾਵੇਗਾ। ਅਜਿਹੇ ਮੇਰੇ ਜੀਵਨ ਵਿਚ ਸੁਖ ਨਾਮ ਦੀ ਕੋਈ ਚੀਜ਼ ਆ ਹੀ ਨਹੀਂ ਸਕਦੀ।

*ਰਤਨੁ ਪਦਾਰਥੁ ਪਲਰਿ ਤਿਆਗੈ॥*
*ਮਨਮੁਖੁ ਅੰਧਾ ਦੂਜੈ ਭਾਇ ਲਾਗੈ॥*
*ਜੋ ਬੀਜੈ ਸੋਈ ਫਲੁ ਪਾਏ ਸੁਪਨੈ ਸੁਖੁ ਨ ਪਾਵਣਿਆ॥*
*ਪੰਨਾ - 113*

ਮੇਰਾ ਮਨ ਮੈਲਾ ਹੈ, ਮੈਂ ਵਾਹਿਗੁਰੂ ਜੀ ਨੂੰ ਧਿਆਉਂਦਾ ਰਿਹਾ ਕਿਉਂਕਿ ਮੈਨੂੰ ਸੋਝੀ ਨਹੀਂ ਹੈ ਇਸ ਗੱਲ ਦੀ; ਜੇ ਮੈਂ ਕੋਈ ਨੇਕ ਕੰਮ ਭੀ ਕਰਦਾ ਹਾਂ ਤਾਂ ਮੇਰੇ ਅੰਦਰ ਅਭਿਮਾਨ ਪੈਦਾ ਹੋ ਜਾਂਦਾ ਹੈ ਤੇ ਮੇਰੇ ਮਨ ਨੂੰ ਹਉਮੈ ਦੀ ਹੋਰ ਮੈਲ ਲਗ ਜਾਂਦੀ ਹੈ। ਮੇਰਾ ਜੀਵਨ ਇਕ ਮੁਰਦੇ ਵਰਗਾ ਜੀਵਨ ਹੈ ਜਿਸ ਬਾਰੇ ਆਪ ਦਾ ਫੁਰਮਾਨ ਹੈ -

*ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ॥*
*ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥ਪੰਨਾ - 133*

ਮੇਰੀ ਤਾਂ ਇਹ ਹਾਲਤ ਹੈ -

*ਇਹੁ ਮਨੁ ਮੈਲਾ ਇਕੁ ਨ ਧਿਆਏ॥*
*ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਏ॥*
*ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ*
*ਹੋਰੁ ਵਧੇਰੈ ਹਉਮੈ ਮਲੁ ਲਾਵਣਿਆ॥* *ਪੰਨਾ - 116*

ਹੇ ਸਤਿਗੁਰੂ! ਮੈਂ ਤੇਰੇ ਮਹਾਂਪੁਰਸ਼ਾਂ ਦੀ ਸੰਗਤ ਕੀਤੀ ਅਤੇ ਉਹਨਾਂ ਦਸਿਆ ਕਿ ਜੇ ਮੇਰੇ ਵਰਗਾ ਗੁਰੂ ਦੀ ਸ਼ਰਨ ਵਿਚ ਆ ਜਾਵੇ ਤਾਂ ਮੇਰੇ ਵਰਗੇ ਨੂੰ ਪ੍ਰਾਪਤੀ ਹੋ ਜਾਂਦੀ ਹੈ ਕਿਉਂਕਿ ਗੁਰੂ ਦੇ ਕੋਲ ਅਨੇਕ-ਅਨੇਕ ਉਤਮ ਪਦਾਰਥ ਹਨ। ਇਸ ਸਰੀਰ ਵਿਚ ਤੇਰਾ ਨਉਨਿਧ ਨਾਮ ਵਸਦਾ ਹੈ ਜਿਵੇਂ ਕਿ ਫੁਰਮਾਨ ਹੈ -

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥*



Sri Satguru Jagjit Singh Ji eLibrary NamdhariElibrary@gmail.com

*ਸੁੰਨ ਸਮਾਧਿ ਅਨਹਤ ਤਹ ਨਾਦ॥*
*ਕਹਨੁ ਨ ਜਾਈ ਅਚਰਜ ਬਿਸਮਾਦ॥* *ਪੰਨਾ – 293*

ਅਸੀਂ ਬਹੁਤ ਹੀ ਅਣਜਾਣ ਹਾਂ। ਆਪ ਨੇ ਫੁਰਮਾਨ ਕੀਤਾ ਹੈ ਕਿ ਇਸ ਸਰੀਰ ਵਿਚ ਨਾਮ ਦਾ ਭੰਡਾਰਾ ਅਖੁੱਟ ਹੈ ਇਸੇ ਸਰੀਰ ਵਿਚ ਅਲਖ ਤੇ ਅਪਾਰ ਵਾਹਿਗੁਰੂ ਜੀ ਵਸਦਾ ਹੈ, ਆਪੇ ਭੂਤ ਤੇ ਆਪੇ ਪ੍ਰਗਟ ਰੂਪ ਵਿਚ ਵਰਤਦਾ ਹੈ। ਜੋ ਗੁਰ ਸ਼ਬਦ ਦੁਆਰਾ ਆਪਾ ਭਾਵ ਗੁਆ ਲੈਂਦੇ ਹਨ ਉਨ੍ਹਾਂ ਉਤੇ ਪ੍ਰਗਟ ਹੋ ਜਾਂਦਾ ਹੈ। ਇਹ ਅੰਮ੍ਰਿਤ ਨਾਮ ਜੋ ਮਹਾਂ ਮੀਠਾ ਰਸ ਹੈ, ਉਸਦੇ ਦੁਆਲੇ ਬਜਰ ਕਪਾਟ ਹਨ ਉਹ ਭੀ ਆਪ ਫੁਰਮਾਉਂਦੇ ਹੋ ਕਿ ਹਉਮੈ ਦੇ ਮਿਟਣ ਨਾਲ ਖੁਲ੍ਹ ਜਾਂਦੇ ਹਨ ਅਤੇ ਅਮੋਲਕ ਨਾਮ ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੋ ਜਾਂਦਾ ਹੈ। ਸ਼ਬਦ ਦੀ ਕਮਾਈ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ, ਤੇਰੀ ਕ੍ਰਿਪਾ ਨਾਲ ਹੀ ਮਨ ਵਿਚ ਨਾਮ ਵਸਦਾ ਹੈ। ਜਦੋਂ ਨਾਮ ਅੰਦਰ ਵਸ ਗਿਆ, ਹਉਮੈ ਟੁੱਟ ਗਈ ਫੇਰ ਗੁਰੂ ਦੇ ਗਿਆਨ ਦਾ ਸੁਰਮਾ ਅੰਤ੍ਰੀਵੀ ਅੱਖਾਂ ਵਿਚ ਪਾ ਲਿਆ, ਫਿਰ ਚਾਨਣ ਹੋ ਜਾਂਦਾ ਹੈ ਅਤੇ ਅਗਿਆਨ ਦਾ ਹਨ੍ਹੇਰਾ ਦੂਰ ਹੋ ਕੇ ਮੇਰੀ ਜੋਤੀ ਉਸ ਪ੍ਰਮ ਜੋਤੀ ਆਤਮਾ ਪ੍ਰਮਾਤਮਾ ਵਿਚ ਰਲ ਗਈ ਜਿਵੇਂ ਕਿ ਫੁਰਮਾਨ ਹੈ –

*ਇਸੁ ਗੁਫਾ ਮਹਿ ਅਖੁਟ ਭੰਡਾਰਾ॥*
*ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ॥*
*ਆਪੇ ਗੁਪਤੁ ਪਰਗਟੁ ਹੈ ਆਪੇ*
*ਗੁਰ ਸਬਦੀ ਆਪੁ ਵੰਞਾਵਣਿਆ॥*
*ਹਉ ਵਾਰੀ ਜੀਉ ਵਾਰੀ*
*ਅੰਮ੍ਰਿਤ ਨਾਮੁ ਮੰਨਿ ਵਸਾਵਣਿਆ॥*
*ਅੰਮ੍ਰਿਤ ਨਾਮੁ ਮਹਾ ਰਸੁ ਮੀਠਾ*
*ਗੁਰਮਤੀ ਅੰਮ੍ਰਿਤੁ ਪੀਆਵਣਿਆ॥*
*ਹਉਮੈ ਮਾਰਿ ਬਜਰ ਕਪਾਟ ਖੁਲਾਇਆ॥*
*ਨਾਮੁ ਅਮੋਲਕੁ ਗੁਰ ਪਰਸਾਦੀ ਪਾਇਆ॥*
*ਬਿਨੁ ਸਬਦੈ ਨਾਮੁ ਨ ਪਾਏ ਕੋਈ*
*ਗੁਰ ਕਿਰਪਾ ਮੰਨਿ ਵਸਾਵਣਿਆ॥*
*ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ॥*
*ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ॥*
*ਜੋਤੀ ਜੋਤਿ ਮਿਲੀ ਮਨੁ ਮਾਨਿਆ*
*ਹਰਿ ਦਰਿ ਸੋਭਾ ਪਾਵਣਿਆ।।* *ਪੰਨਾ – 124*

ਸਾਧ ਸੰਗਤ! ਕਿਰਤ ਕਰਮ ਦੇ ਵਿਛੋੜੇ ਕਰਕੇ ਅਸੀਂ ਆਪਣੇ ਘਰ ਹੁੰਦੀ ਵਸਤੂ ਨੂੰ ਪਛਾਣ ਨਹੀਂ ਸਕਦੇ ਅਤੇ 84 ਲੱਖ ਜੂਨਾਂ ਦੇ ਗੇੜੇ ਖਾਂਦੇ ਹਾਂ। ਅਸੀਂ ਆਪਣੇ ਅੰਦਰ ਦੀ ਖੋਜ ਛੱਡ ਕੇ ਬਾਹਰ ਮਾਇਆ ਦੇ ਵਿਚ ਭਟਕਦੇ ਫਿਰਦੇ ਹਾਂ। ਇਹ ਸਾਰਾ ਹਉਮੈ ਦੀ ਮੈਲ ਕਾਰਨ ਅਸਾਡਾ ਵਰਤਾਰਾ ਹੈ। ਜਦੋਂ ਤਕ ਅਸੀਂ ਗਿਆਨ ਇੰਦ੍ਰਿਆਂ, ਕਰਮ ਇੰਦ੍ਰਿਆਂ ਨੂੰ ਆਪਣੇ ਸੰਜਮ ਵਿਚ ਨਹੀਂ ਲਿਆਉਂਦੇ ਓਨਾਂ ਚਿਰ ਅੰਦਰ ਦੀ ਕੋਈ ਵੀ ਸੋਝੀ ਸਾਨੂੰ ਪ੍ਰਾਪਤ



Sri Satguru Jagjit Singh Ji eLibrary NamdhariElibrary@gmail.com

ਨਹੀਂ ਹੁੰਦੀ। ਸ਼ਬਦ ਤੋਂ ਬਗੈਰ ਅਸਾਡੇ ਅੰਦਰ ਪੂਰੀ ਤਰ੍ਹਾਂ ਹਨ੍ਹੇਰਾ ਹੈ। ਸ਼ਬਦ ਦੀ ਸੋਝੀ ਦੇਣ ਵਾਲਾ ਸਤਿਗੁਰੂ ਹੈ ਜਿਸ ਸ਼ਬਦ ਦੀ ਘਾਲ ਕਮਾਈ ਕਰਕੇ ਅਸਾਡੇ ਹੱਥ ਕੁੰਜੀ ਆ ਜਾਂਦੀ ਹੈ। ਜਦੋਂ ਇਸ ਕੁੰਜੀ ਨਾਲ ਅਸੀਂ ਅੰਦਰ ਚੜ੍ਹਾਈ ਕਰਦੇ ਹਾਂ ਤਾਂ ਹੈਰਾਨੀ ਹੁੰਦੀ ਹੈ ਕਿ ਜਿਸ ਦੀ ਤਲਾਸ਼ ਵਿਚ ਕ੍ਰੋੜਾਂ ਜਨਮ ਬਰਬਾਦ ਕਰ ਦਿਤੇ, ਉਹ ਤਾਂ ਮੇਰੇ ਅੰਦਰ ਹੀ ਹੈ ਤੇ ਮੈਂ ਨਿਗੁਰਾ ਰਹਿ ਕੇ ਇਸ ਸੋਝੀ ਤੋਂ ਵਾਂਝਾ ਰਿਹਾ ਹਾਂ, ਮੈਂ ਗੁਰਮੁਖ ਦੀ ਸੰਗਤ ਨਾ ਕਰਕੇ ਭਟਕਦਾ ਰਿਹਾ। ਹੁਣ ਮੈਨੂੰ ਗੁਰਮੁਖ ਦੀ ਸੰਗਤ ਦੀ ਮਹਾਨਤਾ ਦਾ ਪਤਾ ਲਗਿਆ ਹੈ ਉਸਦੇ ਬਚਨਾਂ ਤੇ ਪ੍ਰਤੀਤ ਆਈ ਹੈ। ਹੇ ਸਤਿਗੁਰੂ! ਤੂੰ ਕ੍ਰਿਪਾ ਕਰਕੇ ਮੈਨੂੰ ਉਸਦੇ ਨਾਮ ਦੀ ਦਾਤ ਬਖਸ਼। ਸਰੀਰ ਤੋਂ ਬਾਹਰ ਮੈਂ ਪ੍ਰਕ੍ਰਿਤੀ ਦੇ ਸੁਖਾਂ ਵਿਚੋਂ ਪ੍ਰਮ ਸੁਖ ਨੂੰ ਭਾਲਦਾ ਰਿਹਾ ਪਰ ਮੇਰੇ ਗਿਆਨ ਚਕਸ਼ੂ ਨਾ ਹੋਣ ਕਰਕੇ ਪਤਾ ਨਾ ਲੱਗਿਆ ਕਿ ਇਹ ਵਸਤੂ ਤਾਂ ਗੁਰਮੁਖ ਦੀ ਮਿਹਰ ਨਾਲ ਹੀ ਪ੍ਰਾਪਤ ਹੋਇਆ ਕਰਦੀ ਹੈ ਉਸਦੇ ਪਾਸ ਅਮੁੱਲ ਦਾਤ ਨਾਮ ਦੀ ਹੈ, ਫੁਰਮਾਨ ਹੈ -

*ਸਰੀਰਹੁ ਭਾਲਣਿ ਕੋ ਬਾਹਰਿ ਜਾਏ॥*
*ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ॥*
*ਮਨਮੁਖ ਅੰਧੇ ਸੂਝੈ ਨਾਹੀ*
*ਫਿਰਿ ਘਿਰਿ ਆਇ ਗੁਰਮੁਖਿ ਵਥੁ ਪਾਵਣਿਆ॥*
*ਗੁਰ ਪਰਸਾਦੀ ਸਚਾ ਹਰਿ ਪਾਏ॥*
*ਮਨਿ ਤਨਿ ਵੇਖੈ ਹਉਮੈ ਮੈਲੁ ਜਾਏ॥*
*ਬੈਸਿ ਸੁਥਾਨਿ ਸਦ ਹਰਿ ਗੁਣ ਗਾਵੈ*
*ਸਚੈ ਸਬਦਿ ਸਮਾਵਣਿਆ॥*
*ਨਉ ਦਰ ਠਾਕੇ ਧਾਵਤੁ ਰਹਾਏ।।*
*ਦਸਵੈ ਨਿਜ ਘਰਿ ਵਾਸਾ ਪਾਏ॥*
*ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ*
*ਗੁਰਮਤੀ ਸਬਦੁ ਸੁਣਾਵਣਿਆ॥*
*ਬਿਨੁ ਸਬਦੈ ਅੰਤਰਿ ਆਨੇਰਾ॥*
*ਨ ਵਸਤੁ ਲਹੈ ਨ ਚੂਕੈ ਫੇਰਾ॥*
*ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ*
*ਗੁਰੁ ਪੂਰੈ ਭਾਗਿ ਮਿਲਾਵਣਿਆ॥* *ਪੰਨਾ - 124*

ਇਸ ਤਰ੍ਹਾਂ ਜਗਿਆਸੂ ਦੇ ਪ੍ਰਤੀਕ ਦੇ ਘਰ ਵਿਚੋਂ ਉਠੇ ਵਿਰਲਾਪ ਨੂੰ ਸੁਣ ਕੇ ਪੂਰੇ ਸਤਿਗੁਰੂ ਨੇ ਦਸ ਦਿਤਾ ਕਿ ਤੇਰੇ ਬਿਰਹਾ ਦਾ ਕਾਰਨ ਤੇਰੀ ਆਪਣੀ ਹੀ ਭੁੱਲ ਹੈ, ਤੂੰ ਪ੍ਰਮੇਸ਼ਰ ਨੂੰ ਭੁਲਿਆ ਤਾਂ ਇਸ ਹਾਲਤ ਵਿਚ 84 ਲੱਖ ਜੂਨਾਂ ਵਿਚ ਘੁਮੇਟਣੀਆਂ ਖਾਂਦਾ ਰਿਹਾ। ਚੇਤ ਦੇ ਮਹੀਨੇ ਨੂੰ ਪ੍ਰਤੀਕ ਬਣਾ ਕੇ ਗੁਰੂ ਮਹਾਰਾਜ ਨੇ ਦੱਸਿਆ ਕਿ -

*ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥* *ਪੰਨਾ - 133*

ਪਰ ਇਸ ਅਨੰਦ ਦੀ ਪ੍ਰਾਪਤੀ ਦਾ ਗੁਪਤ ਭੇਤ ਇਹ ਹੈ ਕਿ ਗੁਰੂ ਤੋਂ



Sri Satguru Jagjit Singh Ji eLibrary NamdhariElibrary@gmail.com

ਸ਼ਬਦ ਪ੍ਰਾਪਤ ਕਰਕੇ ਰਸਨਾ ਦੇ ਨਾਲ ਉਸ ਗੁਰਮੰਤ੍ਰ ਦਾ ਜਾਪ ਕਰ। ਗੁਰਮੁਖ ਦੇ ਦਿਤੇ ਸ਼ਬਦ ਦੀ ਕਮਾਈ ਕਰਦਿਆਂ ਚੇਤ ਦਾ ਮਹੀਨਾ ਬੀਤ ਗਿਆ, ਅੰਦਰ ਲਗਨ ਲੱਗ ਗਈ। ਜਿਸ ਵਿਚ ਲਗਨ ਹੋਰ ਵਧੇਰੇ ਲਗਦੀ ਹੈ ਅਤੇ ਆਪ ਇਸ ਬਿਰਹਨ ਨੂੰ ਮਾਰਗ ਦਸਦੇ ਹੋਏ ਫੁਰਮਾਨ ਕਰਦੇ ਹਨ ਕਿ ਜੋ ਮਾਇਆ ਦੇ ਪਿਆਰ ਵਿਚ ਲਗ ਕੇ ਵਾਹਿਗੁਰੂ ਜੀ ਨੂੰ ਭੁੱਲ ਚੁੱਕੇ ਹਨ, ਵਾਹਿਗੁਰੂ ਜੀ ਦੇ ਪ੍ਰੇਮ ਤੋਂ ਕਿਤੇ ਵੱਧ ਮਾਇਆ ਦੇ ਪ੍ਰੇਮ ਨੂੰ ਜਾਣਦੇ ਹਨ ਉਹ ਵਿਛੋੜੇ ਵਿਚ ਪਏ ਹੋਏ ਹਨ ਉਨ੍ਹਾਂ ਦੇ ਸਾਮ੍ਹਣੇ ਮਾਇਆ ਦੀ ਬਹੁਤ ਸਖਤ ਦੀਵਾਰ ਹੈ, ਜੋ ਅੰਦਰ ਵਸਦੇ ਪ੍ਰਭੂ ਨਾਲ ਮੇਲ ਨਹੀਂ ਹੋਣ ਦਿੰਦੀ। ਉਹ ਹਰੀ ਵਰਗੇ ਪ੍ਰਮ ਪਿਆਰੇ ਸੱਜਣ ਨੂੰ ਭੁੱਲ ਕੇ ਮਾਇਆ ਦੇ ਛਲਾਵਿਆਂ ਵਿਚ ਆ ਕੇ, ਜਿਸ ਵਿਚ ਸੁਖ ਦਾ ਨਾਮ ਨਿਸ਼ਾਨ ਨਹੀਂ ਹੈ ਉਸਦੀ ਪ੍ਰੀਤ ਵਿਚ ਉਲਝ ਗਏ ਹਨ। ਪ੍ਰਤੱਖ ਰੂਪ ਵਿਚ ਦੇਖ ਲਵੋ ਕਿ ਇਕ ਪਾਸੇ ਵਾਹਿਗੁਰੂ ਜੀ ਹਨ, ਇਕ ਪਾਸੇ ਇਸਤ੍ਰੀ ਹੈ, ਪੁੱਤਰ ਹੈ, ਧਨ ਹੈ, ਆਪਣਾ ਮਾਣ ਹੈ, ਪ੍ਰਭਤਾ ਹੈ; ਇਨ੍ਹਾਂ ਵਿਚੋਂ ਕੋਈ ਵੀ ਚੀਜ਼ ਸਰੀਰ ਛੱਡਣ ਉਪਰੰਤ ਪ੍ਰਲੋਕ ਵਿਚ ਨਾਲ ਨਹੀਂ ਜਾਇਆ ਕਰਦੀ; ਇਥੋਂ ਤਕ ਵੀ ਹੈ ਇਹ ਸਾਰੇ ਸਬੰਧੀ ਸੁਖਾਂ ਦੇ ਸਬੰਧੀ ਹਨ ਇਨ੍ਹਾਂ ਦਾ ਪਿਆਰ ਝੂਠਾ ਪਿਆਰ ਹੈ। ਇਹ ਜਾਣਦੇ ਹੋਇਆਂ ਵੀ ਉਹ ਇਸ ਛਲਾਵੇ ਵਿਚੋਂ ਨਹੀਂ ਨਿਕਲ ਸਕਦਾ। ਵਾਹਿਗੁਰੂ ਜੀ ਨਾਲ ਕਿੰਚਤ ਮਾਤਰ ਵੀ ਪਿਆਰ ਨਹੀਂ ਹੈ। ਵਾਹਿਗੁਰੂ ਜੀ ਜੀਵਾਂ ਦੇ ਚਿਤ ਚੇਤੇ ਵੀ ਨਹੀਂ ਹੈ ਉਸਦਾ ਕਦੇ ਵੀ ਅਭਾਵ ਨਹੀਂ ਹੁੰਦਾ, ਉਹ ਸਦਾ ਹੀ ਪਿਆਰ ਦ੍ਰਿਸ਼ਟੀ ਨਾਲ ਸਭ ਨੂੰ ਦੇਖਦਾ ਹੈ। ਉਨ੍ਹਾਂ ਦੀਆਂ ਲੋੜਾਂ ਪੂਰੀਆਂ ਕਰਦਾ ਹੈ ਅਤੇ ਬਿਨਾਂ ਮੰਗਿਆਂ ਅਣਗਿਣਤ ਦਾਤਾਂ ਦੀ ਵਰਸ਼ਾ ਸਦਾ ਹੀ ਕਰਦਾ ਰਹਿੰਦਾ ਹੈ। ਅਸਾਡੇ ਜੀਵਨ ਲਈ ਆਕਸੀਜਨ ਦੀ ਕਿੰਨੀ ਲੋੜ ਹੈ, ਉਸ ਪ੍ਰਭੂ ਨੇ ਇਸ ਹਵਾ ਵਿਚ ਕਾਰਬਨ ਦੀ ਥਾਂ ਸਾਨੂੰ ਜਿਉਂਦਾ ਰੱਖਣ ਲਈ ਆਕਸੀਜਨ ਦਿਤੀ ਹੈ, ਅੱਖਾਂ ਵਿਚ ਜੋਤੀ ਦਿਤੀ, ਕੰਨਾਂ ਵਿਚ ਸੁਣਨ ਦੀ ਸ਼ਕਤੀ, ਹੱਥਾਂ ਪੈਰਾਂ ਵਿਚ ਚਲਣ ਤੇ ਕੰਮ ਕਰਨ ਦੀ ਸ਼ਕਤੀ ਦਿਤੀ ਹੈ, ਅਸੀਂ ਨਹੀਂ ਜਾਣਦੇ ਕਿ ਬਹੁਤ ਸਾਰੇ ਵੀਚਾਰਵਾਨਾਂ ਨੇ ਇਸ ਸਰੀਰ ਵਿਚ 72 ਕਰੋੜ, 72 ਲੱਖ, 72 ਹਜ਼ਾਰ, ਦੋ ਸੌ **blood channel** ਦਸੇ ਹਨ। ਇਸ ਸਰੀਰ ਨੂੰ 14 ਖਰਬ ਸੈਲ ਲੱਗੇ ਕਹੇ ਜਾਂਦੇ ਹਨ ਜਿਨ੍ਹਾਂ ਰਾਹੀਂ ਅਸਾਡੇ ਅੰਦਰ ਜੀਵਨ ਰੌ ਸਾਨੂੰ ਜੀਵਤ ਰਖਦੀ ਹੈ। ਇੜਾ, ਪਿੰਗਲਾ, ਸੁਖਮਨਾ ਸਾਨੂੰ ਜਿਉਂਣ ਵਾਲੀਆਂ ਨਾੜੀਆਂ ਦਿਤੀਆਂ ਹਨ। ਸੁਖਮਨਾ ਦੇ ਵਿਚ ਬਿਜਲੀ ਦਾ ਭੰਡਾਰ ਹੈ, ਭੁਜੰਗਾ ਨਾੜੀ ਨੇ ਕੁੰਡਲਨੀ ਨੂੰ ਸਾਂਭ ਕੇ ਰੱਖਿਆ ਹੋਇਆ ਹੈ। ਇਸ ਸ਼ਕਤੀ ਨੂੰ ਜਦੋਂ ਅਸੀਂ ਜਗਾ ਲਈਏ ਤਾਂ ਅਸਾਨੂੰ ਤਿੰਨਾਂ ਲੋਕਾਂ ਦੀ ਸੋਝੀ ਹੋ ਜਾਂਦੀ ਹੈ। ਇਸੇ ਤਰ੍ਹਾਂ ਨਾਲ ਉਸ ਪ੍ਰਭੂ ਨੇ ਦਿਬਯ ਨੇਤਰ ਬਖਸ਼ੇ ਹਨ ਜਿਸ ਦੇ ਰਾਹੀਂ ਉਸਨੂੰ, ਅਸੀਂ ਘਟ-ਘਟ ਵਿਚ ਰਮਿਆ ਦੇਖ ਸਕਦੇ ਹਾਂ। ਦਿਬਯ ਕੰਨਾਂ ਦੀ ਬਖਸ਼ਿਸ਼ ਕੀਤੀ ਹੈ ਜਿਸ ਰਾਹੀਂ ਅਸੀਂ ਮਹਾਨ ਸੁਰੀਲੇ ਅਨਹਦ ਸ਼ਬਦਾਂ ਨੂੰ ਸੁਣ ਸਕਦੇ ਹਾਂ; ਦਿਬਯ ਨਾਸਕਾ ਰਾਹੀਂ ਅਸੀਂ ਆਪਣੇ ਅੰਦਰ ਹਰ ਵਕਤ ਸੁਗੰਧਤ ਹੋਏ-ਹੋਏ ਮਹਿਸੂਸ ਕਰ ਸਕਦੇ ਹਾਂ। ਦਿਬਯ ਰਸਨਾ ਰਾਹੀਂ ਅਸੀਂ ਸਾਰਿਆਂ ਰਸਾਂ ਤੋਂ ਸ਼੍ਰੋਮਣੀ ਰਸ ਜਿਸਨੂੰ ਨਾਮ ਰਸ ਕਿਹਾ ਜਾਂਦਾ ਹੈ ਉਸਦਾ ਸਵਾਦ ਮਾਣ ਸਕਦੇ ਹਾਂ। ਉਸ ਮਹਾਨ ਪ੍ਰਭੂ ਨੂੰ ਆਪਣੇ ਅੰਦਰੋਂ



Sri Satguru Jagjit Singh Ji eLibrary NamdhariElibrary@gmail.com

ਹੀ ਤਲਾਸ਼ ਕਰਕੇ ਕੇਵਲ ਅਸੀਂ ਆਪ ਹੀ ਜਨਮ ਮਰਨ ਦੇ ਚੱਕਰ ਵਿਚੋਂ ਨਹੀਂ ਛੁੱਟਦੇ ਪ੍ਰੰਤੂ ਅਨੇਕ-ਅਨੇਕ ਜੀਵਾਂ ਨੂੰ ਅਸੀਂ ਛੁਡਾ ਸਕਦੇ ਹਾਂ ਜਿਵੇਂ ਕਿ ਫੁਰਮਾਨ ਹੈ -

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ ਪੰਨਾ - 8*

ਸੋ ਆਪੇ ਹੀ ਵਿਚਾਰ ਕੇ ਦੇਖ ਲੈਣਾ ਜਿਵੇਂ ਕਿ ਇਕ ਪਾਸੇ ਛਿਨ ਭੰਗਰ ਮਾਇਆ ਦੇ ਸੁਖ ਹਨ ਜਿਨ੍ਹਾਂ ਵਿਚ ਦੁਖ ਹੀ ਦੁਖ ਹਨ ਜਿਵੇਂ ਕਿ ਫੁਰਮਾਨ ਹੈ -

*ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥*
*ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥*
*ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥*
*ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥ ਪੰਨਾ - 707*

ਪਰ ਨਾਲ ਹੀ ਗੁਰੂ ਮਹਾਰਾਜ ਨੇ ਅਸਾਨੂੰ ਦਸ ਦਿਤਾ ਹੈ ਕਿ ਪ੍ਰਭੂ ਨਾਮ ਦੀ ਪ੍ਰਾਪਤੀ ਤੋਂ ਬਗੈਰ ਜੀਵ ਕਿਸੇ ਤਰ੍ਹਾਂ ਵੀ ਸ਼ਾਂਤੀ ਪ੍ਰਾਪਤ ਨਹੀਂ ਕਰ ਸਕਦਾ।

*ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥ ਪੰਨਾ - 707*

ਸੋ ਇਸ ਵੈਸਾਖ ਦੇ ਮਹੀਨੇ ਵਿਚ ਸਾਨੂੰ ਪੂਰੀ ਤਰ੍ਹਾਂ ਖੋਲ੍ਹ ਕੇ ਦੱਸ ਦਿਤਾ ਹੈ -

*ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥*
*ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥*
*ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥*
*ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥ ਪੰਨਾ - 133*

ਸੋ ਇਸ ਤਰ੍ਹਾਂ ਨਾਲ ਇਕ ਪਾਸੇ ਵਾਹਿਗੁਰੂ ਜੀ ਦਾ ਪਿਆਰ ਹੈ ਜੋ ਨਾਲ ਨਿਭਦਾ ਹੈ। ਜਿਥੇ ਕਿਸੇ ਦੀ ਪਹੁੰਚਣ ਦੀ ਸਮਰਥਾ ਨਹੀਂ ਹੈ ਉਥੇ ਨਾਮ ਸਹਾਇਤਾ ਕਰਦਾ ਹੈ -

*ਜਹ ਮਾਤ ਪਿਤਾ ਸੁਤ ਮੀਤ ਨ ਭਾਈ॥*
*ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥*
*ਜਹ ਮਹਾ ਭਇਆਨ ਦੂਤ ਜਮ ਦਲੈ॥*
*ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥*
*ਜਹ ਮੁਸਕਲ ਹੋਵੈ ਅਤਿ ਭਾਰੀ॥*
*ਹਰਿ ਕੋ ਨਾਮੁ ਖਿਨ ਮਾਹਿ ਉਧਾਰੀ॥*
*ਅਨਿਕ ਪੁਨਹ ਚਰਨ ਕਰਤ ਨਹੀ ਤਰੈ॥*
*ਹਰਿ ਕੋ ਨਾਮੁ ਕੋਟਿ ਪਾਪ ਪਰਹਰੈ॥*
*ਗੁਰਮੁਖਿ ਨਾਮੁ ਜਪਹੁ ਮਨ ਮੇਰੇ॥*
*ਨਾਨਕ ਪਾਵਹੁ ਸੂਖ ਘਨੇਰੇ॥ ਪੰਨਾ - 264*



Sri Satguru Jagjit Singh Ji eLibrary NamdhariElibrary@gmail.com

ਦੂਸਰੇ ਪਾਸੇ ਉਹ ਮਾਇਆ ਹੈ ਜਿਸ ਨਾਲ ਪ੍ਰੇਮ ਪਾ ਕੇ ਅਸਾਨੂੰ ਦੁਖ ਹੀ ਦੁਖ ਹੋਇਆ ਕਰਦੇ ਹਨ। ਉਸਦੀ ਪ੍ਰੀਤ ਸੁਖ ਨਹੀਂ ਦਿੰਦੀ, ਉਸਦੀ ਯਾਦ ਮਨ ਵਿਚ ਵਸੀ ਹੋਈ ਅਸਾਨੂੰ ਨਖਿੱਧ ਜੂਨੀਆਂ ਦੀਆਂ ਘੁਮੇਟਣੀਆਂ ਖਿਲਾਉਂਦੀ ਹੈ ਜਿਵੇਂ ਕਿ-

***ਜਿਸ ਕੈ ਅੰਤਰਿ ਰਾਜ ਅਭਿਮਾਨੁ॥***
***ਸੋ ਨਰਕਪਾਤੀ ਹੋਵਤ ਸੁਆਨੁ॥*** ***ਪੰਨਾ - 278***

ਕੁੱਤਾ ਹੁੰਦਾ ਹੈ - ਨਰਕਾਂ ਵਿਚ।

***ਜੋ ਜਾਨੈ ਮੈ ਜੋਬਨਵੰਤੁ॥***
***ਸੋ ਹੋਵਤ ਬਿਸਟਾ ਕਾ ਜੰਤੁ॥*** ***ਪੰਨਾ - 278***

ਆਪਣੇ ਆਪ ਨੂੰ ਸੋਹਣਾ ਸਮਝਣ ਵਾਲਾ ਪ੍ਰਮੇਸ਼ਰ ਨੂੰ ਭੁਲਿਆ ਹੋਇਆ ਇਕ ਵਿਸ਼ਟਾ ਦੇ ਜੰਤ ਦੀ ਬਰਾਬਰੀ ਰਖਦਾ ਹੈ। ਮਨੁੱਖ ਸਰੀਰ ਵਿਚ ਸਾਰੇ ਗੁਣ ਵਾਹਿਗੁਰੂ ਦੀ ਬਖਸ਼ਿਸ਼ ਕਰਕੇ ਹਨ। ਸਰੀਰਕ ਤੰਦਰੁਸਤੀ, ਜੋਬਨ, ਜ਼ਰਮਾਨੀ ਖਿੱਚ ਵਾਹਿਗੁਰੂ ਜੀ ਦੀ ਮਿਹਰ ਹੈ। ਉਸ ਮਾਲਕ ਨੂੰ ਭੁੱਲ ਕੇ ਜਦੋਂ ਕਹਿੰਦਾ ਹੈ - ਮੈਂ ਸੁੰਦਰ ਹਾਂ, ਮੈਂ ਜੋਬਨਵੰਤ ਹਾਂ, ਮੈਂ ਧਨੀ ਹਾਂ, ਮੈਂ ਇਹ ਹਾਂ। ਮੈਂ ਉਹ ਹਾਂ। ਵਾਹਿਗੁਰੂ ਵਲੋਂ ਭੁਲਿਆ ਜੀਵ ਵਿਸ਼ਟਾ ਦੇ ਕੀੜੇ ਦੀ ਤੁਲਨਾ ਰਖਦਾ ਹੈ। ਸੋ ਇਹ ਮਾਇਆ ਦੇ ਪਿਆਰ ਦੀਆਂ ਗੱਲਾਂ ਹਨ। ਜੇ ਅੰਤ ਸਮੇਂ ਮਾਇਆ ਦੇ ਵਿਚ ਸੁਰਤ ਰਹਿ ਜਾਵੇ ਤਾਂ ਸੱਪ ਦੀ ਜੂਨੀ ਮਿਲਦੀ ਹੈ -

***ਅੰਤਿ ਕਾਲਿ ਜੋ ਲਛਮੀ ਸਿਮਰੈ***
***ਐਸੀ ਚਿੰਤਾ ਮਹਿ ਜੇ ਮਰੈ॥***
***ਸਰਪ ਜੋਨਿ ਵਲਿ ਵਲਿ ਅਉਤਰੈ॥*** ***ਪੰਨਾ - 526***

ਇਸੇ ਤਰ੍ਹਾਂ ਨਾਲ ਮਕਾਨਾਂ, ਇੰਡਸਟਰੀਆਂ, ਹੋਰ ਅਨੇਕਾਂ ਜਾਇਦਾਦਾਂ ਵਿਚ ਸੁਰਤ ਰਹਿ ਜਾਵੇ ਤਾਂ ਪ੍ਰੇਤ ਪਿੰਜਰ ਪਾ ਕੇ, ਜਿਸ ਵਿਚ ਦੁਖ ਹੀ ਦੁਖ ਹਨ, ਆਪ ਵੀ ਦੁਖੀ ਹੁੰਦਾ ਹੈ ਤੇ ਦੁਨੀਆਂ ਨੂੰ ਵੀ ਦੁਖੀ ਕਰਦਾ ਹੈ -

***ਅੰਤਿ ਕਾਲਿ ਜੋ ਮੰਦਰ ਸਿਮਰੈ***
***ਐਸੀ ਚਿੰਤਾ ਮਹਿ ਜੇ ਮਰੈ॥***
***ਪ੍ਰੇਤ ਜੋਨਿ ਵਲਿ ਵਲਿ ਅਉਤਰੈ॥*** ***ਪੰਨਾ - 526***

ਇਸ ਕਰਕੇ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਹ ਚੀਜ਼ਾਂ ਨਾਲ ਵਾਹਿਗੁਰੂ ਨੂੰ ਭੁਲ ਹੀ ਜਾਂਦਾ ਹੈ। ਵਾਹਿਗੁਰੂ ਨੂੰ ਵਿਸਾਰ ਕੇ ਮਾਇਆ ਦੀ ਧੋਖੇ ਵਾਲੀ ਖਿਚ ਲਗੀ ਹੋਈ ਹੈ ਸੰਸਾਰ ਨੂੰ -

***ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥***
***ਪੰਨਾ - 133***

ਜੋ ਇਸਦੇ ਸਬੰਧੀ ਹਨ ਪਹਿਲਾਂ ਤਾਂ ਉਹ ਜਿਉਂਦੇ-ਜਿਉਂਦੇ ਹੀ ਬੇਰੁਖੀਆਂ ਧਾਰਨ ਕਰ ਲੈਂਦੇ ਹਨ। ਜੇ ਆਦਮੀ ਦੇ ਮਨ ਵਿਚ ਭੁਲੇਖਾ ਹੋਵੇ ਕਿ ਪੁੱਤਰ ਸੁਖ ਦਾ ਸਾਧਨ ਹੁੰਦੇ ਹਨ ਅਤੇ ਉਹ ਬੁਢਾਪੇ ਵਿਚ ਜਦੋਂ ਨੈਣ-ਪ੍ਰਾਣ ਚਲਣ ਤੋਂ ਜਵਾਬ ਦੇ ਦੇਣਗੇ, ਉਹ ਸਾਂਭ ਲੈਣਗੇ। ਇਹ ਇਕ ਬਹੁਤ ਵੱਡਾ ਛਲਾਵਾ



Sri Satguru Jagjit Singh Ji eLibrary NamdhariElibrary@gmail.com

ਹੈ। ਕਲਜੁਗੀ ਪੁਤਰਾਂ ਵਿਚੋਂ ਕਦੇ ਵੀ ਕਿਸੇ ਨੇ ਆਪਣੇ ਮਾਂ-ਬਾਪ ਦੀ ਸੰਭਾਲ ਨਹੀਂ ਕੀਤੀ। ਮਾਂ ਬਾਪ ਦੀ ਸੇਵਾ ਛੱਡ ਕੇ ਉਹ ਆਪਣੇ ਪਰਿਵਾਰ ਵਿਚ, ਆਪਣੀ ਦੁਨੀਆਂ ਵਿਚ, ਆਪਣੇ ਰੰਗਾਂ ਵਿਚ ਹੀ ਮਸਤ ਰਹਿੰਦੇ ਹਨ। ਇਹ ਤਾਂ ਪੁਰਾਣੇ ਸਮੇਂ ਸਨ ਜਦੋਂ ਸਰਵਣ ਵਰਗੇ ਪੁੱਤਰ ਨੇਤਰਾਂ ਹੀਣੇ ਮਾਂ ਬਾਪ ਨੂੰ ਮਿਲ ਗਏ ਸਨ ਅਤੇ ਉਹ ਆਪਣੇ ਸਾਰੇ ਸੁੱਖ ਛੱਡ ਕੇ ਮਾਂ-ਬਾਪ ਨੂੰ ਵਹਿੰਗੀ ਵਿਚ ਬਿਠਾ ਕੇ 68 ਤੀਰਥਾਂ ਦਾ ਇਸ਼ਨਾਨ ਕਰਾ ਰਿਹਾ ਸੀ। ਹੁਣ ਵਾਲੇ ਪੁਤਰ ਮਾਂ ਬਾਪ ਨਾਲ ਕੋਈ ਸਬੰਧ ਨਹੀਂ ਰਖਦੇ। ਜਦੋਂ ਸ਼ਾਦੀ ਹੋ ਜਾਵੇ ਤਾਂ ਆਪਣੀ ਵਖਰੀ ਦੁਨੀਆਂ ਬਣਾ ਲੈਂਦੇ ਹਨ ਅਤੇ ਝੂਠੇ ਪਿਆਰ ਦੇ ਰੰਗਾਂ ਵਿਚ ਪੈ ਕੇ ਆਪਣੇ ਫਰਜ਼ ਤੋਂ ਪੂਰੀ ਤਰ੍ਹਾਂ ਕੁਤਾਹੀ ਕਰਦੇ ਹਨ। ਮਾਂ ਬਾਪ ਨੂੰ ਸੰਭਾਲਣਾ ਤਾਂ ਕੀ, ਉਹ ਪਿੱਠ ਦੇ ਕੇ ਨੱਠ ਜਾਂਦੇ ਹਨ ਅਤੇ ਇਹੋ ਆਸ ਰਖਦੇ ਹਨ ਕਿ ਅਸਾਨੂੰ ਕੋਈ ਹੋਰ ਬੰਦਾ ਉਨ੍ਹਾਂ ਦਾ ਕ੍ਰਿਆ ਕਰਮ ਕਰਕੇ ਦਸ ਦੇਵੇ ਕਿ ਉਹ ਸੰਸਾਰ ਤੋਂ ਚੜ੍ਹਾਈ ਕਰ ਗਏ ਹਨ। ਇਹ ਮੈਂ ਸਤਿ ਦੀ ਗੱਲ ਕਰ ਰਿਹਾ ਹਾਂ ਕਿਉਂਕਿ ਮੈਂ ਇਹ ਤਜਰਬਾ ਦੇਖਿਆ ਹੋਇਆ ਹੈ। ਮੇਰੇ ਪਾਸ ਬਹੁਤ ਐਸੇ ਮਾਂ-ਬਾਪ ਆਉਂਦੇ ਹੀ ਰਹਿੰਦੇ ਹਨ। ਕਈ ਬਜ਼ੁਰਗ ਤਾਂ ਅਸਾਡੇ ਪਾਸ ਹੀ ਆ ਗਏ ਕਿ ਮੈਨੂੰ ਆਪਣੇ ਹੀ ਪੁੱਤਰ ਤੋਂ ਡਰ ਹੈ ਕਿ ਮੇਰਾ ਗਲ ਨਾ ਘੁਟ ਦੇਵੇ। ਜਦੋਂ ਪੁੱਤਰ ਨੂੰ ਪਾਲਣਾ ਹੁੰਦਾ ਹੈ ਤਾਂ ਕਿੰਨੀ ਖੇਦ, ਕਿੰਨੀ ਖੇਚਲ ਆਪਣੇ ਉਪਰ ਸਹਿੰਦਾ ਹੈ। ਪਰ ਗੁਰੂ ਮਹਾਰਾਜ ਦਾ ਜੋ ਬਚਨ ਹੈ ਉਸਨੂੰ ਪੂਰੀ ਤਰ੍ਹਾਂ ਵਿਸਾਰ ਕੇ ਆਪਣਾ ਜੀਵਨ, ਆਪਣਾ ਸੁਖ ਨਸ਼ਟ ਕਰ ਲਿਆ ਜਾਂਦਾ ਹੈ। ਇਥੋਂ ਤਕ ਵੀ ਮੈਂ ਦੇਖਿਆ ਹੈ ਕਿ ਜਿਸਨੂੰ ਪੁੱਤਰ ਦੀ ਦਾਤ ਨਹੀਂ ਮਿਲੀ ਹੋਈ, ਉਹ ਬਹੁਤ ਹੀ ਉਦਾਸੀ ਵਿਚ ਜੀਵਨ ਬਤੀਤ ਕਰਦੇ ਹਨ। ਹਰ ਸੁਆਸ ਪੁੱਤਰ ਆਉਣ ਦੀ ਆਸ ਮਨ ਵਿਚ ਰਖਦੇ ਹਨ। ਅਜਿਹੇ ਪ੍ਰੇਮੀ ਵਾਹਿਗੁਰੂ ਜੀ ਨੂੰ ਹਮੇਸ਼ਾ ਹੀ ਭੁੱਲੇ ਰਹਿੰਦੇ ਹਨ ਜਿਸ ਨੇ ਸਦਾ ਹੀ ਸਾਥ ਦੇਣਾ ਹੈ ਜੋ ਪਿਆਰ ਵਿਚ ਵਸ ਆਇਆ ਹੋਇਆ ਆਪਣੇ ਪਿਆਰਿਆਂ ਦੀ ਗੱਲ ਮੰਨ ਕੇ ਸਭ ਕੁਝ ਦੇ ਦਿੰਦਾ ਹੈ -

***ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ***
***ਓਇ ਰਾਮ ਨਾਮ ਰੰਗਿ ਰਾਤੇ॥***
***ਤਿਨ ਕੀ ਸੋਭਾ ਸਭਨੀ ਥਾਈ***
***ਜਿਨ ਪ੍ਰਭ ਕੇ ਚਰਣ ਪਰਾਤੇ॥*** ***ਪੰਨਾ - 748***

ਸੋ ਐਸੇ ਵਾਹਿਗੁਰੂ ਜੀ ਨੂੰ ਛੱਡ ਕੇ ਮੋਹ ਮਾਇਆ ਦੇ ਝੂਠੇ ਧੰਦਿਆਂ ਵਿਚ ਪੈ ਕੇ ਜੀਵ ਫਸ-ਫਸ ਕੇ ਮਰ ਰਹੇ ਹਨ। ਗੁਰੂ ਮਹਾਰਾਜ ਇਨ੍ਹਾਂ ਨੂੰ ਕੱਢਣ ਵਾਸਤੇ ਅਰਸ਼ੀ ਬਾਣੀ ਰਾਹੀਂ ਪ੍ਰਕਾਸ਼ ਬਖਸ਼ਦੇ ਹਨ ਪਰ ਇਹ ਜੀਵ ਐਸਾ ਢੀਠ ਹੈ ਜੋ ਗੁਰੂ ਪੀਰ ਦਾ ਕੋਈ ਬਚਨ ਆਪਣੇ ਹਿਰਦੇ ਵਿਚ ਨਹੀਂ ਵਸਾਉਂਦਾ। ਪੜ੍ਹਦਾ ਵੀ ਹੈ, ਲੋਕਾਂ ਨੂੰ ਸਮਝੌਤੀਆਂ ਭੀ ਦਿੰਦਾ ਹੈ। ਪਰ ਆਪ ਇਨ੍ਹਾਂ ਉਚ ਅਸੂਲਾਂ ਤੋਂ ਅਛੋਹ ਹੀ ਰਹਿੰਦਾ ਹੈ। ਸੋ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਹਰ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥ ਪੰਨਾ-133***



Sri Satguru Jagjit Singh Ji eLibrary NamdhariElibrary@gmail.com

ਮਾਇਆ ਦੀ ਖਿਚ ਪਈ ਹੋਈ ਹੈ ਦਿਨ ਰਾਤ। ਇਸ ਖਿਚ ਵਿਚ ਜੀਵ ਧੂਹਿਆ ਜਾ ਰਿਹਾ ਹੈ। 24000 ਸ੍ਵਾਸ ਉਸਦਾ ਹਰ ਰੋਜ਼ ਇਸ ਛਲਾਵੇ ਦੀ ਭੇਟ ਚੜ੍ਹ ਜਾਂਦਾ ਹੈ ਹੁਕਮ ਤਾਂ ਗੁਰੂ ਮਹਾਰਾਜ ਦਾ ਇਹ ਸੀ ਕਿ -

***ਸਾਸਿ ਸਾਸਿ ਸਿਮਰਹੁ ਗੋਬਿੰਦ॥***
***ਮਨ ਅੰਤਰ ਕੀ ਉਤਰੈ ਚਿੰਦ॥*** ***ਪੰਨਾ - 295***

ਅਤੇ ਮਹਾਤਮਾ ਕਹਿੰਦੇ ਹਨ ਕਿ -

***ਸਾਸ ਸਾਸ ਹਰਿ ਨਾਮ ਜਪ ਬ੍ਰਿਥਾ ਸਾਸ ਮਤਿ ਖੋਇ।***
***ਕਿਆ ਜਾਨੈ ਕਿ ਅੰਤ ਕਉ ਇਹੀ ਸਾਸ ਮਤਿ ਹੋਇ।***

ਸ੍ਵਾਸਾਂ ਦੀ ਕੀਮਤ ਕੋਈ ਪਾ ਨਹੀਂ ਸਕਦਾ। ਅਜਾਮਲ ਪਾਸ ਸਿਰਫ ਇਕ ਸ੍ਵਾਸ ਆਖਰੀ ਬਚਿਆ ਸੀ ਜਿਸ ਵਿਚ ਉਸ ਨੇ ਜਮਦੂਤਾਂ ਤੋਂ ਡਰ ਕੇ ਆਪਣੇ ਪੁੱਤਰ ਨੂੰ ਅਵਾਜ਼ ਮਾਰੀ ਤੇ ਕਿਹਾ, ਓ ਨਰਾਇਣ! ਲੇਕਿਨ ਉਸਦਾ ਗੁਰੂ ਸਮਰੱਥ ਸੀ ਜਿਸ ਦੇ ਦਰਸ਼ਨਾਂ ਦੇ ਫਲ ਕਰਕੇ ਉਸਨੂੰ ਇਕੋ ਸ੍ਵਾਸ ਵਿਚ ਸੋਝੀ ਆ ਗਈ ਕਿ ਮੇਰੇ ਪੁਤਰ ਨੇ ਇਨ੍ਹਾਂ ਜਮਦੂਤਾਂ ਤੋਂ ਨਹੀਂ ਬਚਾਉਣਾ, ਉਸਨੇ ਮਹਾਨ ਦਿਆਲੂ ਕ੍ਰਿਪਾਲੂ ਨਰਾਇਣ ਨੂੰ ਅਵਾਜ਼ ਮਾਰ ਦਿਤੀ ਜਿਸ ਦੇ ਪਰਿਣਾਮ ਸਰੂਪ ਜਮਦੂਤਾਂ ਦੀ ਮਾਰ ਤੋਂ ਛੁਟ ਗਿਆ। ਦੇਵਗਣਾਂ ਨੇ ਉਸਨੂੰ ਬਿਵਾਨਾਂ ਵਿਚ ਬਿਠਾ ਕੇ ਬੈਕੁੰਠ ਧਾਮ ਵਿਚ ਪਹੁੰਚਾ ਦਿਤਾ। ਗੁਰੂ ਮਹਾਰਾਜ ਫੁਰਮਾਨ ਕਰਦੇ ਹਨ -

***ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ***
***ਕਰਿ ਨਾਰਾਇਣ ਬੋਲਾਰੇ॥***
***ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ***
***ਜਮਕੰਕਰ ਮਾਰਿ ਬਿਦਾਰੇ॥*** ***ਪੰਨਾ - 981***

ਗੁਰੂ ਮਹਾਰਾਜ ਜੀ ਇਕ ਥਾਂ ਫੁਰਮਾਨ ਕਰਦੇ ਹਨ -

***ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥***
***ਜਾਂ ਗਤਿ ਕਉ ਜੋਗੀਸੁਰ ਬਾਛਤ***
***ਸੋ ਗਤਿ ਛਿਨ ਮਹਿ ਪਾਈ॥*** ***ਪੰਨਾ - 902***

ਸੋ ਕਿਹੋ ਜਿਹੇ ਵਾਹਿਗੁਰੂ ਜੀ ਹੋਏ, ਕਿੰਨੇ ਦਿਆਲੂ, ਕਿੰਨੇ ਪਤਿਤ ਪਾਵਨ, ਕਿ ਭਾਵਨੀ ਹੀ ਦੇਖੀ। ਸੋ ਐਸੇ ਵਾਹਿਗੁਰੂ ਜੀ ਨੂੰ ਛੱਡ ਕੇ 'ਹਰਿ ਸਾਜਣ ਪੁਰਖ ਵਿਸਾਰ ਕੈ' ਮਾਇਆ ਦੇ ਛਲਾਵਿਆਂ ਵਿਚ ਅਸੀਂ ਫਸ ਗਏ ਅਤੇ ਪੁਤਰਾਂ, ਰਿਸ਼ਤੇਦਾਰਾਂ, ਪਰਿਵਾਰ ਵਿਚ ਫਸ ਕੇ ਸਦਾ ਹੀ ਉਸਨੂੰ ਭੁੱਲੇ ਰਹਿੰਦੇ ਹਾਂ ਅਤੇ ਝੂਠਿਆਂ ਧੰਦਿਆਂ ਵਿਚ ਫਸ ਕੇ ਆਪਣਾ ਜੀਵਨ ਬਰਬਾਦ ਕਰ ਦਿੰਦੇ ਹਾਂ।

***ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥***
***ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ।।*** ***ਪੰਨਾ - 133***

ਉਸਦੇ ਸੱਚੇ ਨਾਮ ਨੂੰ ਭੁਲਾ ਦਿਤਾ ਜਾਂਦਾ ਹੈ, ਉਸਦੀ ਥਾਂ ਸ੍ਵਾਸਾਂ ਦੀ ਕਦਰ ਨਾ ਕਰਦੇ ਹੋਏ ਮਾਇਆ ਦੀ ਕੱਚੀ ਪ੍ਰੀਤ ਨਾਲ ਲਗ ਕੇ ਅਸੀਂ



Sri Satguru Jagjit Singh Ji eLibrary NamdhariElibrary@gmail.com

ਆਪਣਾ ਸਮਾਂ ਬਰਬਾਦ ਕਰ ਲੈਂਦੇ ਹਾਂ। ਅਜਾਮਲ ਤੋਂ ਪੁਛੋ ਸ੍ਵਾਸ ਦੀ ਕਿੰਨੀ ਕੀਮਤ ਹੈ।

ਇਕ ਅਧਿਆਤਮਕ ਇਤਿਹਾਸ ਵਿਚ ਕਥਾ ਆਉਂਦੀ ਹੈ ਕਿ ਯੂਨਾਨ ਦਾ ਇਕ ਨੌਜੁਆਨ ਬਾਦਸ਼ਾਹ ਜਿਸ ਦਾ ਨਾਮ ਸਿਕੰਦਰ ਸੀ ਜੋ ਮਕਦੂਨੀਆਂ ਦਾ ਰਹਿਣ ਵਾਲਾ ਸੀ, ਉਸਨੇ 20 ਸਾਲ ਦੀ ਉਮਰ ਵਿਚ ਗੱਦੀ ਤੇ ਬੈਠ ਕੇ ਇਕ ਬਹੁਤ ਵੱਡਾ ਲਸ਼ਕਰ ਤਿਆਰ ਕੀਤਾ। ਉਸਨੇ ਯੂਰਪ ਦੇ ਦੇਸ਼ਾਂ ਉਪਰ ਚੜ੍ਹਾਈ ਕੀਤੀ, ਹਰ ਥਾਂ ਸਫਲਤਾ ਨੇ ਉਸਦੇ ਚਰਨ ਚੁੰਮੇ। ਉਸਨੇ ਪੂਰਬ ਵਲ ਵੀ ਰੁਖ ਕੀਤਾ ਅਤੇ ਇਰਾਨ ਵਰਗੀਆਂ ਅਜਿਤ ਬਾਦਸ਼ਾਹੀਆਂ ਨੂੰ ਜੜ੍ਹੋਂ ਉਖੇੜ ਦਿਤਾ। ਭਾਰਤ ਵਰਸ਼ ਵਿਚ ਦਾਖਲ ਹੋਇਆ, ਭਾਰਤੀ ਸੂਰਮਿਆਂ ਨੇ ਜਾਨਾਂ ਤੋੜ ਕੇ ਮੁਕਾਬਲਾ ਕੀਤਾ। ਬਿਆਸ ਤੇ ਰਾਵੀ ਦੇ ਦਰਮਿਆਨ ਰਾਜ ਕਰਦੇ ਰਾਜਾ ਪੋਰਸ ਨੇ ਬਹੁਤ ਹੀ ਨਿਯਮ ਭਰੀ ਲੜਾਈ ਕੀਤੀ। ਉਸਦੇ ਸਿਪਾਹੀ, ਭਾਰਤੀ ਸੂਰਮਿਆਂ ਦੀ ਬਹਾਦਰੀ ਤੱਕ ਕੇ ਪਿਛੇ ਮੁੜਨ ਦੀ ਗੱਲ ਸੋਚਣ ਲੱਗੇ ਅਤੇ ਬਿਆਸਾ ਦਰਿਆ ਪਾਰ ਨਾ ਕੀਤਾ। ਵਾਪਸੀ ਵਿਚ ਖੁਸ਼ਕੀ ਦਾ ਰਾਹ ਛੱਡ ਕੇ ਕਰਾਚੀ ਤੋਂ ਜਹਾਜ਼ਾਂ ਰਾਹੀਂ ਸਫਰ ਕਰਨ ਦਾ ਪ੍ਰੋਗਰਾਮ ਬਣਾਇਆ। ਉਹ ਅਦਨ ਵਿਚ ਦੀ ਹੁੰਦੇ ਹੋਏ ਬਾਵਲਕੁੰਟੀ ਦੇ ਮੁਕਾਮ ਤੇ ਇਸ਼ਨਾਨ ਕਰਕੇ ਗਰਮ ਸਰਦ ਹੋ ਗਿਆ ਅਤੇ ਐਸੀ ਬਿਮਾਰੀ ਲੱਗੀ ਕਿ ਉਹ ਜਿਉਂ-ਜਿਉਂ ਦਵਾਈ ਕਰਦਾ ਹੈ ਤਿਉਂ-ਤਿਉਂ ਰੋਗ ਵਧਦਾ ਹੀ ਜਾਂਦਾ ਹੈ। ਉਸ ਨੇ ਜੋਤਸ਼ੀਆਂ ਨੂੰ ਬੁਲਾਇਆ ਤੇ ਕਿਹਾ ਕਿ ਜੋਤਸ਼ ਲਾ ਕੇ ਦੇਖੋ ਮੇਰਾ ਅੰਤ ਦਾ ਸਮਾਂ ਕਿਨ੍ਹਾਂ ਹਾਲਾਤ ਵਿਚ ਆਵੇਗਾ? ਜੋਤਸ਼ੀਆਂ ਨੇ ਦੱਸਿਆ ਕਿ ਹੇ ਮਹਾਰਾਜ! ਸਿਕੰਦਰ ਬਾਦਸ਼ਾਹ! ਅਸੀਂ ਸਾਰਿਆਂ ਜੋਤਸ਼ੀਆਂ ਨੇ ਗ੍ਰਹਿਾਂ ਦਾ ਹਿਸਾਬ ਲਾਇਆ ਹੈ ਅਤੇ ਅਸਾਡੇ ਹਿਸਾਬ ਵਿਚ ਬਹੁਤ ਹੀ ਅਜੀਬ ਗੱਲ ਇਹ ਆਈ ਹੈ ਕਿ ਆਪ ਦਾ ਅੰਤ ਉਸ ਸਮੇਂ ਹੋਵੇਗਾ ਜਦੋਂ ਹੇਠ ਧਰਤੀ ਲੋਹੇ ਦੀ ਹੋਵੇਗੀ ਅਤੇ ਅਸਮਾਨ ਸੁਨਹਿਰੀ ਹੋ ਜਾਵੇਗਾ। ਉਸਦੀਆਂ ਸੋਨੇ ਰੰਗੀਆਂ ਕਿਰਨਾਂ ਮੁਖ ਉਤੇ ਪੈਂਦੀਆਂ ਹੋਣਗੀਆਂ ਪਰ ਕਿਸੇ ਨੂੰ ਇਹ ਗੱਲ ਸਪਸ਼ਟ ਤੌਰ ਤੇ ਸਮਝ ਨਾ ਆਈ। ਸਿਕੰਦਰ ਨੇ ਉਸੇ ਹਾਲਤ ਵਿਚ ਸਫਰ ਜਾਰੀ ਰੱਖਿਆ। ਸਰੀਰ ਮਜ਼ਬੂਤ ਸੀ, ਪਾਲਕੀ ਉਤੇ ਸਫਰ ਕਰਨ ਦੀ ਥਾਂ ਘੋੜੇ ਉਤੇ ਹੀ ਸਫਰ ਕਰਦਾ ਰਿਹਾ। ਜਾਂਦੇ-ਜਾਂਦੇ ਇਕ ਐਸੇ ਥਾਂ ਜਾ ਰਿਹਾ ਹੈ ਜਿਥੇ ਨੇੜੇ ਕੋਈ ਦਰਖਤ ਨਹੀਂ ਹੈ, ਹੇਠਾਂ ਧਰਤੀ ਗਰਮ ਹੈ। ਉਸਨੂੰ ਗਸ਼ ਪਈ, ਅੰਗ ਰਖਸ਼ਕਾਂ ਨੇ ਇਕ ਦਮ ਸੰਭਾਲ ਲਿਆ। ਉਸਦੇ ਪਹਿਨੇ ਹੋਏ ਲੋਹੇ ਦੇ ਜ਼ਰਾ ਬਕਤਰ ਧਰਤੀ ਉਤੇ ਵਿਛਾ ਦਿਤੇ। ਸੂਰਜ ਬਹੁਤ ਤੇਜ ਗਰਮੀ ਦੇ ਰਿਹਾ ਸੀ, ਉਸ ਗਰਮੀ ਤੋਂ ਉਸਦਾ ਮੁਖ ਬਚਾਉਣ ਲਈ ਉਸਦੀ ਸੋਨੇ ਨਾਲ ਮੜ੍ਹੀ ਢਾਲ ਬਰਛੇ ਤੇ ਟੰਗ ਕੇ ਉਸ ਤੇ ਛਾਂ ਕਰ ਦਿਤੀ। ਜਦੋਂ ਉਸ ਨੂੰ ਸੁਰਤ ਆਈ ਤਾਂ ਸਿਕੰਦਰ ਕੀ ਦੇਖਦਾ ਹੈ ਕਿ ਮੇਰੇ ਹੇਠ ਲੋਹਾ ਵਿਛਿਆ ਹੋਇਆ ਹੈ ਅਤੇ ਮੇਰੇ ਮੁਖ ਉਪਰ ਕਿਰਨਾਂ ਸੋਨੇ ਦਾ ਬਿੰਬ ਲੈ ਕੇ ਪੈ ਰਹੀਆਂ ਹਨ, ਇਕ ਦਮ ਯਾਦ ਆ ਗਿਆ ਕਿ ਜੋਤਸ਼ੀਆਂ ਨੇ ਜੋ ਟੋਹ ਲਾਈ ਸੀ ਉਸ ਦੇ ਮੁਤਾਬਿਕ ਮੈਂ ਹੁਣ ਲੋਹੇ ਉਪਰ ਪਿਆ ਹਾਂ ਅਤੇ ਮੈਨੂੰ ਅਸਮਾਨ ਸੁਨਹਿਰੀ ਨਜ਼ਰ ਆ ਰਿਹਾ ਹੈ। ਹੁਣ ਮੇਰਾ ਅੰਤ ਸਮਾਂ ਆ ਗਿਆ। ਉਸ



Sri Satguru Jagjit Singh Ji eLibrary NamdhariElibrary@gmail.com

ਵੇਲੇ ਬਹਾਦਰ ਸਿਕੰਦਰ ਬਹੁਤ ਰੋਇਆ। ਬੱਚਿਆਂ ਵਾਂਗੂੰ ਵਿਰਲਾਪ ਕਰਦਾ ਹੈ। ਵੈਦਾਂ ਨੂੰ ਕਿਹਾ ਕਿ ਮੈਨੂੰ ਕੋਈ ਐਸੀ ਦਵਾਈ ਦੇਵੋ ਜਿਸ ਨਾਲ ਮੈਂ ਆਪਣੇ ਦੇਸ਼ ਗਰੀਕ (ਯੂਨਾਨ) ਤਕ ਪਹੁੰਚ ਜਾਵਾਂ ਤੇ ਬਾਰ੍ਹਾਂ ਸਾਲ ਦੇ ਵਿਛੋੜੇ ਪਿਛੋਂ ਆਪਣੀ ਮਾਂ ਨੂੰ ਗਲਵਕੜੀ ਵਿਚ ਲੈ ਸਕਾਂ ਅਤੇ ਦਸ ਸਕਾਂ ਕਿ ਤੇਰੇ ਪੁੱਤਰ ਨੇ ਕਿਵੇਂ ਸੰਸਾਰ ਉਤੇ ਵੱਡੇ-ਵੱਡੇ ਰਾਜਿਆਂ ਨੂੰ ਹਾਰ ਦਿਤੀ। ਮੈਂ ਤੁਹਾਡਾ ਅਹਿਸਾਨ ਕਦੀ ਨਹੀਂ ਭੁਲਾਂਗਾ ਅਤੇ ਆਪਣੇ ਵਲੋਂ ਅੱਧਾ ਰਾਜ ਵੈਦ ਜੀ ਤੁਹਾਨੂੰ ਦੇ ਦੇਵਾਂਗਾ। ਵੈਦ ਚੁਪ ਕਰ ਰਿਹਾ। ਫਿਰ ਉਸਨੇ ਤਰਲਾ ਕੀਤਾ ਅਤੇ ਕਿਹਾ, "ਕੋਈ ਐਸੀ ਦਵਾਈ ਦੇਵੋ ਕਿ ਮੇਰੀ ਆਖਰੀ ਤਮੰਨਾ (ਵਾਸ਼ਨਾ) ਪੂਰੀ ਹੋ ਜਾਵੇ।" ਤਾਂ ਉਸ ਸਮੇਂ ਵੱਡੇ ਵੈਦ ਜੀ ਨੇ ਕਿਹਾ ਕਿ ਐ ਬਾਦਸ਼ਾਹ! ਧਰਤੀ ਦਾ ਰਾਜ ਤਾਂ ਕੀ, ਜੇ ਤੂੰ ਅਸਾਨੂੰ ਤਿੰਨਾਂ ਲੋਕਾਂ ਦਾ ਰਾਜ ਵੀ ਦੇਵੇਂ ਤਾਂ ਵੀ ਅਸੀਂ ਤੈਨੂੰ ਇਕ ਸ੍ਵਾਸ ਨਹੀਂ ਦਿਵਾ ਸਕਦੇ। ਤੇਰੇ ਸ੍ਵਾਸਾਂ ਦੀ ਗੰਢ ਨਾਭੀ ਵਿਚੋਂ ਖੁਲ੍ਹ ਚੁਕੀ ਹੈ, ਹੁਣ ਗਿਣਵੇਂ ਸ੍ਵਾਸ ਰਹਿ ਗਏ ਹਨ। ਜੋ ਕੁਝ ਕਹਿਣਾ ਹੈ ਥੋੜ੍ਹੇ ਸਮੇਂ ਲਈ ਕਹਿ ਸਕਦਾ ਹੈਂ ਕਿਉਂਕਿ ਹੁਣ ਤੇਰਾ ਅੰਤ ਸਮਾਂ ਆ ਗਿਆ। ਉਸ ਵੇਲੇ ਸਿਕੰਦਰ ਬਹੁਤ ਰੋਇਆ ਕਿ ਮੈਂ ਕਿੰਨਾਂ ਬੇਖਬਰ ਰਿਹਾ ਕਿ ਪ੍ਰਮਾਤਮਾ ਦੇ ਦਿਤੇ ਹੋਏ ਸ੍ਵਾਸਾਂ ਦੀ ਕੀਮਤ ਨਾ ਪਾ ਸਕਿਆ, ਮੇਰੇ ਉਪਰ ਕਿੱਡੀ ਦਇਆ ਕੀਤੀ ਸੀ ਕਿ ਇਕ ਸ੍ਵਾਸ ਤਿੰਨਾਂ ਲੋਕਾਂ ਦੇ ਰਾਜ ਤੋਂ ਵੀ ਕੀਮਤੀ ਹੈ। ਚੰਗਾ! ਤੁਸੀਂ ਦੁਨੀਆਂ ਨੂੰ ਦੱਸ ਦੇਣਾ ਕਿ ਸ੍ਵਾਸ ਦੀ ਕੀਮਤ ਕਿੰਨੀ ਹੈ।

ਸੋ ਇਸ ਤਰ੍ਹਾਂ ਅਸੀਂ ਮਾਇਆ ਦੇ ਮੋਹ ਵਿਚ ਪਏ ਹੋਏ ਆਪਣੇ ਸ੍ਵਾਸ ਬਿਰਥੇ ਗੁਆ ਲੈਂਦੇ ਹਾਂ। ਇਕ ਸਵਸਥ ਬੰਦੇ ਨੂੰ ਇਕ ਘੰਟੇ ਵਿਚ 24000 ਸ੍ਵਾਸ ਆਉਂਦੇ ਹਨ ਜੋ ਉਸਦੀ ਕ੍ਰਿਆ ਨਾਲ ਘਟਦੇ ਜਾਂ ਵਧਦੇ ਵੀ ਹਨ। ਨਾਮ ਜਪਣ ਵਾਲੇ ਨੂੰ ਇਕ ਮਿੰਟ ਵਿਚ ਪੰਜ ਜਾਂ ਛੇ ਸ੍ਵਾਸ ਆਇਆ ਕਰਦੇ ਹਨ। ਟਿਕ ਕੇ ਬੈਠੇ ਹੋਏ ਨੂੰ 12 ਸ੍ਵਾਸ ਆਉਂਦੇ ਹਨ। ਸੁੱਤੇ ਪਏ ਨੂੰ 24 ਸ੍ਵਾਸ ਇਕ ਮਿੰਟ ਵਿਚ ਆਉਂਦੇ ਹਨ। ਭੋਗ ਵਿਚ ਤੇ ਮੈਥੁਨ ਵਿਚ ਪ੍ਰਵਿਰਤ ਨੂੰ 64 ਸ੍ਵਾਸ ਆਇਆ ਕਰਦੇ ਹਨ। ਸੌ ਸਾਲ ਦੀ ਜੇ ਅਰੋਗ ਉਮਰ ਹੋਵੇ ਤਾਂ 88 ਕਰੋੜ 66 ਲੱਖ ਸ੍ਵਾਸ ਸਾਰੀ ਉਮਰ ਵਿਚ ਆਉਂਦੇ ਹਨ। ਜੇ 75 ਸਾਲ ਦੀ ਉਮਰ ਹੈ ਤਾਂ 66 ਕਰੋੜ 44 ਲੱਖ ਸ੍ਵਾਸ ਆਇਆ ਕਰਦੇ ਹਨ। ਇਹ ਜੀਵ ਕਿੱਡੇ ਧੋਖੇ ਵਿਚ ਫਸਿਆ ਹੋਇਆ ਹੈ ਕਿ ਸਾਰੇ ਦੇ ਸਾਰੇ ਸ੍ਵਾਸ ਬਿਰਥੇ ਗੁਆ ਲੈਂਦਾ ਹੈ ਉਸਦਾ ਜੀਵਨ ਕਿਸੇ ਵੀ ਕੰਮ ਨਹੀਂ ਆਉਂਦਾ ਜਿਵੇਂ ਕਿਸੇ ਮਹਾਂਪੁਰਸ਼ ਨੇ ਫੁਰਮਾਇਆ ਹੈ -

***ਉਮਰ ਉਹਾ ਵਿਚ ਲੇਖੇ ਦੇ ਜੋ ਯਾਦ ਸਾਂਈ ਵਿਚ ਗੁਜਰੇ***
***ਪੈਂਦੀ ਮੁਜਰੇ,***
***ਨਹੀਂ ਤਾਂ ਸਾਨੂੰ ਹਾਸਲ ਕੀ ਹੈ ਇਸ ਵਿਚ ਨੀਲੇ ਹੁਜਰੇ***
***ਸੰਝ ਤੇ ਫਜ਼ਰੇ।***

ਸੋ ਮਹਾਰਾਜ ਜੀ ਫੁਰਮਾਉਂਦੇ ਹਨ ਕਿ ਪਿਆਰਿਆ! ਤੇਰੀ ਸਮਝ ਵਿਚ ਕੁਝ ਵੀ ਨਹੀਂ ਆਉਂਦਾ।

*ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥*
*ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ।। ਪੰਨਾ – 133*

ਉਸ ਅਬਿਨਾਸੀ ਨੇ ਤੇਰੇ ਨਾਲ ਸਹਾਇਤਾ ਕਰਨੀ ਹੈ –

*ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥*
*ਹਰਿ ਕਾ ਨਾਮੁ ਊਹਾ ਸੰਗਿ ਤੋਸਾ॥*
*ਜਿਹ ਪੈਡੇ ਮਹਾ ਅੰਧ ਗੁਬਾਰਾ॥*
*ਹਰਿ ਕਾ ਨਾਮੁ ਸੰਗਿ ਉਜੀਆਰਾ।।*
*ਜਹਾ ਪੰਥਿ ਤੇਰਾ ਕੋ ਨ ਸਿਞਾਨੂ॥*
*ਹਰਿ ਕਾ ਨਾਮੁ ਤਹ ਨਾਲਿ ਪਛਾਨੂ॥*
*ਜਹ ਮਹਾ ਭਇਆਨ ਤਪਤਿ ਬਹੁ ਘਾਮ॥*
*ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥*
*ਜਹਾ ਤ੍ਰਿਖਾ ਮਨ ਤੁਝੁ ਆਕਰਖੈ॥*
*ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥ ਪੰਨਾ – 264*

ਸਾਰਾ ਸੰਸਾਰ ਫਸ–ਫਸ ਕੇ ਮਰ ਰਿਹਾ ਹੈ। ਬਾਕੀ ਜਿਨ੍ਹਾਂ ਕਰਮਾਂ ਧਰਮਾਂ ਦੇ ਵਿਚ ਆਦਮੀ ਫਸ ਕੇ ਆਪਣਾ ਜੀਵਨ ਲੰਘਾ ਦਿੰਦਾ ਹੈ ਉਸ ਬਾਰੇ ਮਹਾਰਾਜ ਜੀ ਦਾ ਫੁਰਮਾਨ ਹੈ ਕਿ ਜਦੋਂ ਉਹ ਪ੍ਰਲੋਕ ਨੂੰ ਜਾਂਦਾ ਹੈ ਤਾਂ ਜਿਵੇਂ ਇਥੇ ਸੜਕਾਂ ਤੇ ਟੋਲ ਟੈਕਸ ਆਉਂਦੇ ਹਨ ਇਸੇ ਤਰ੍ਹਾਂ ਦਰਗਾਹ ਵਿਚ ਥਾਂ–ਥਾਂ ਤੇ ਲੰਘਾਉਣ ਵਾਲੇ, ਜਿਵੇਂ ਏਥੇ ਸੜਕ ਤੇ ਜਾਣ ਵਾਲਿਆਂ ਤੋਂ ਪੈਸੇ ਲੈਂਦੇ ਹਨ ਇਸੇ ਤਰ੍ਹਾਂ ਉਥੇ ਸ਼ੁਭ ਕਰਮ ਲੈ ਲਿਆ ਜਾਂਦਾ ਹੈ ਕਿਉਂਕਿ ਹਨ੍ਹੇਰੇ ਵਿਚ ਜੀਵ ਠੋਕਰਾਂ ਖਾਂਦਾ ਹੈ ਉਥੇ ਕੀਤਾ ਹੋਇਆ ਪੁੰਨ ਕਰਮ ਦੇ ਕੇ, ਜੀਵ ਲੰਘਦਾ ਹੈ ਉਸਨੂੰ ਥੋੜ੍ਹੇ ਸਮੇਂ ਲਈ ਪ੍ਰਕਾਸ਼ ਮਿਲ ਜਾਂਦਾ ਹੈ –

*ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥*
*ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥*
*ਪੰਨਾ – 747*

ਸੋ ਫੁਰਮਾਨ ਹੈ –

*ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥ ਪੰਨਾ – 133*

ਕਰਮ ਧਰਮ ਖੋਹ ਲਏ ਜਾਂਦੇ ਹਨ, ਜਮ ਜਾਗਾਤੀ ਲੁਟ ਲੈਂਦੇ ਹਨ। ਸੋ ਇਸ ਕਰਕੇ ਵਾਹਿਗੁਰੂ ਤੋਂ ਬਿਨਾਂ ਇਸਦਾ ਰਾਖਾ ਹੋਰ ਕੋਈ ਨਹੀਂ, ਉਸਨੂੰ ਭੁੱਲ ਕੇ ਵਿਗੋਚਾ ਆਉਂਦਾ ਹੈ, ਖੁਆਰ ਹੁੰਦਾ ਹੈ। ਪਰ ਮਹਾਂਪੁਰਸ਼ ਇਸਨੂੰ ਉਚੀ–ਉਚੀ ਬੋਲ ਕੇ ਦਸਦੇ ਹਨ ਅਤੇ ਅਨੇਕਾਂ ਤਰੀਕਿਆਂ ਨਾਲ ਸਮਝਾਉਂਦੇ ਹਨ ਪਰ ਇਹ ਕੰਨਾਂ ਤੋਂ ਪੂਰੀ ਤਰ੍ਹਾਂ ਬੋਲ਼ਾ ਹੈ, ਸਤਿ ਸ਼ਬਦ ਨੂੰ ਨਹੀਂ ਸੁਣਦਾ–

*ਮਾਇਆਧਾਰੀ ਅਤਿ ਅੰਨਾ ਬੋਲਾ॥*
*ਸਬਦੁ ਨ ਸੁਣਈ ਬਹੁ ਰੋਲ ਘਚੋਲਾ॥ ਪੰਨਾ – 313*

ਬਾਬਾ ਫਰੀਦ ਜੀ ਫੁਰਮਾਨ ਕਰਦੇ ਹਨ ਕਿ ਇਸ ਜੀਵ ਨੂੰ ਚਾਰੇ ਵੇਦ, ਛੇਈ ਸਾਸ਼ਤਰ, ਸਤਾਈ ਸਿਮ੍ਰਤੀਆਂ, ਉਪਨਿਸ਼ਦਾਂ, ਗੀਤਾ, ਕੁਰਾਨ ਸ਼ਰੀਫ,



Sri Satguru Jagjit Singh Ji eLibrary NamdhariElibrary@gmail.com

ਬਾਈਬਲ, ਤੌਰੇਤ, ਅੰਜੀਲ, ਜੰਬੂਰ, ਬਾਈਬਲ ਆਦਿ ਅਨੇਕਾਂ ਗ੍ਰੰਥ ਸਮੇਤ ਗੁਰੂ ਗ੍ਰੰਥ ਸਾਹਿਬ ਜੀ ਦੇ ਅਤੇ ਅਨੇਕਾਂ ਮਹਾਤਮਾ ਉਪਦੇਸ਼ ਦਿੰਦੇ ਹਨ ਕਿ ਐ ਬੰਦੇ! ਤੈਨੂੰ ਮਨੁਖਾ ਜਨਮ ਬਹੁਤ ਮੁਸ਼ਕਲ ਨਾਲ ਪ੍ਰਾਪਤ ਹੋਇਆ ਹੈ ਤੂੰ ਇਸਨੂੰ ਬਿਰਥਾ ਨਾ ਗੁਆ; ਪੁਕਾਰ-ਪੁਕਾਰ ਕੇ ਕਹਿੰਦੇ ਹਨ -

*ਇਹੀ ਤੇਰਾ ਅਉਸਰੁ ਇਹ ਤੇਰੀ ਬਾਰ॥*
*ਘਟ ਭੀਤਰਿ ਤੂ ਦੇਖੁ ਬਿਚਾਰਿ॥*
*ਕਹਤ ਕਬੀਰੁ ਜੀਤਿ ਕੈ ਹਾਰਿ॥*
*ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ॥ ਪੰਨਾ - 1159*

ਅਤੇ ਬਹੁਤ ਵਿਸਥਾਰ ਨਾਲ ਸਮਝਾਉਂਦੇ ਹਨ -

*ਜਬ ਲਗੁ ਜਰਾ ਰੋਗੁ ਨਹੀ ਆਇਆ॥*
*ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥*
*ਜਬ ਲਗੁ ਬਿਕਲ ਭਈ ਨਹੀ ਬਾਨੀ॥*
*ਭਜਿ ਲੇਹਿ ਰੇ ਮਨ ਸਾਰਿਗਪਾਨੀ॥*
*ਅਬ ਨ ਭਜਸਿ ਭਜਸਿ ਕਬ ਭਾਈ॥*
*ਆਵੈ ਅੰਤੁ ਨ ਭਜਿਆ ਜਾਈ॥*
*ਜੋ ਕਿਛੁ ਕਰਹਿ ਸੋਈ ਅਬ ਸਾਰੁ॥*
*ਫਿਰਿ ਪਛੁਤਾਹੁ ਨ ਪਾਵਹੁ ਪਾਰੁ॥ ਪੰਨਾ - 1159*

ਸੋ ਇਸ ਤਰ੍ਹਾਂ ਨਾਲ ਸਮਝਾਉਣ ਦੇ ਬਾਵਜੂਦ ਇਹ ਜੀਵ ਮਾਇਆ ਦੇ ਜ਼ਹਿਰ ਭਰੇ ਡੰਗ ਨਾਲ ਮੂਰਛਤ ਹੋਇਆ ਹੋਇਆ ਸੁਣਦਾ ਹੀ ਨਹੀਂ, ਧਿਆਨ ਨਹੀਂ ਦਿੰਦਾ, ਉਸ ਸਮੇਂ ਤਕ ਜਦੋਂ ਤਕ ਕਾਲ ਆ ਕੇ ਇਸਦੀ ਗਰਦਨ ਨਹੀਂ ਮਰੋੜ ਦਿੰਦਾ। ਫਿਰ ਇਹ ਪਛਤਾਉਂਦਾ ਹੈ, ਛਟਪਟਾਉਂਦਾ ਹੈ ਪਰ ਹੁਣ ਕੁਝ ਬਣ ਨਹੀਂ ਸਕਦਾ ਕਿਉਂਕਿ ਸਮਾਂ ਤਾਂ ਇਸਨੇ ਗੁਆ ਲਿਆ। ਮਹਾਂਪੁਰਸ਼ਾਂ ਦਾ ਕਹਿਣਾ ਨਹੀਂ ਮੰਨਿਆ। ਬਾਬਾ ਫਰੀਦ ਜੀ ਦਾ ਫੁਰਮਾਨ ਹੈ -

*ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥*
*ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥ ਪੰਨਾ - 1378*

ਸੋ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ -

*ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥ ਪੰਨਾ - 133*

ਵਾਹਿਗੁਰੂ ਨੂੰ ਵਿਸਾਰ ਕੇ ਖੁਆਰ ਹੀ ਹੋਇਆ ਕਰਦਾ ਹੈ ਕਿਉਂਕਿ ਉਸ ਤੋਂ ਬਗੈਰ ਕੋਈ ਵੀ ਸਹਾਇਤਾ ਨਹੀਂ ਕਰ ਸਕਦਾ। ਉਸਨੇ ਗੁਰੂ ਦੀ ਕ੍ਰਿਪਾ, ਗੁਰੂ ਦੀ **guidance** ਰਾਹੀਂ ਆਪਣੇ ਅੰਦਰ ਖੋਜ ਕੇ ਹਉਮੈ ਦੀ ਮੈਲ ਦੂਰ ਕਰਕੇ, ਆਤਮਾ ਪ੍ਰਮਾਤਮਾ ਨੂੰ ਇਕ ਕਰਕੇ ਦੇਖਣਾ ਹੈ ਅਤੇ ਉਸ ਨਾਲ ਪੂਰੀ ਤਰ੍ਹਾਂ ਅਭੇਦ ਹੋਣਾ ਹੈ ਕਿਉਂਕਿ ਇਹ ਮਾਨਸ ਜਨਮ ਦੀ ਵਾਰੀ ਅਸਾਨੂੰ ਇਸ ਕਰਕੇ ਹੀ ਪ੍ਰਾਪਤ ਹੋਈ ਹੈ -

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*

*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ॥*
*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥* *ਪੰਨਾ - 12*

ਸੋ ਇਸ ਕਰਕੇ -

*ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥ ਪੰਨਾ-134*

ਅੱਗੇ ਜਾ ਕੇ ਤਾਂ ਉਨ੍ਹਾਂ ਨੂੰ ਹੀ ਧੰਨ-ਧੰਨ ਆਖ ਕੇ ਸੋਭਾ ਪ੍ਰਾਪਤ ਹੋਵੇਗੀ, ਜਿਨ੍ਹਾਂ ਨੇ ਇਸ ਸਰੀਰ ਦੇ ਹੁੰਦਿਆਂ ਪੂਰੇ ਸਮਰਥ ਗੁਰੂ ਦੀ ਸ਼ਰਨ ਵਿਚ ਆ ਕੇ ਸ਼ਬਦ ਦੀ ਕਮਾਈ ਕਰਕੇ ਆਪਣੇ ਅੰਦਰਲੇ ਹਨ੍ਹੇਰੇ ਵਿਚ ਸ਼ਬਦ ਦੀ ਜੋਤ ਜਗਾਈ ਹੈ। ਉਨ੍ਹਾਂ ਬਾਰੇ ਫੁਰਮਾਨ ਹੈ -

*ਧੰਨਿ ਧੰਨਿ ਕਹੈ ਸਭੁ ਕੋਇ॥*
*ਮੁਖ ਊਜਲ ਹਰਿ ਦਰਗਹ ਸੋਇ॥* *ਪੰਨਾ - 283*

ਪਰ ਇਸ ਉਪਦੇਸ਼ ਨੂੰ ਬਹੁਤ ਹੀ ਘੱਟ ਬੰਦੇ ਸੁਣਦੇ ਹਨ, ਬਾਕੀ ਆਪਣੀ ਮੂੜ੍ਹ ਮਤ ਦੇ ਅੱਗੇ ਝੁਕੇ ਹੋਏ ਹੋਣ ਕਰਕੇ ਸਤਿ ਉਪਦੇਸ਼ ਨੂੰ ਨਹੀਂ ਸੁਣਦੇ। ਵਿਚਾਰ ਦੇ ਨੇਤਰਾਂ ਤੋਂ ਸੁੰਨ ਹੋਏ ਹੋਏ ਅੰਨ੍ਹੇ ਰਹਿੰਦੇ ਹਨ ਅਤੇ ਗੁਰੂ ਦਾ ਉਪਦੇਸ਼ ਸੁਣ ਕੇ ਹਿਰਦੇ ਵਿਚ ਨਹੀਂ ਵਸਾਉਂਦੇ। ਮਹਾਰਾਜ ਜੀ ਕਹਿੰਦੇ ਹਨ ਕਿ ਜੋ ਇਸ ਮਨੁੱਖਾ ਜਨਮ ਵਿਚ ਪ੍ਰਭੂ ਦੀ ਸ਼ਰਨ ਲੈ ਲੈਂਦਾ ਹੈ, ਉਸਦੀ ਸ਼ਰਨ ਵਿਚ ਆ ਕੇ ਉਸ ਨਾਲ ਜੁੜ ਜਾਂਦਾ ਹੈ, ਉਨ੍ਹਾਂ ਦੀ ਨਿਰਮਲ ਸੋਭਾ ਇਥੇ ਵੀ ਹੁੰਦੀ ਹੈ ਦਰਗਾਹ ਵਿਚ ਵੀ ਹੁੰਦੀ ਹੈ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

*ਮਨ ਰੇ ਪ੍ਰਭ ਕੀ ਸਰਨਿ ਬਿਚਾਰੋ॥*
*ਜਿਹ ਸਿਮਰਤ ਗਨਕਾ ਸੀ ਉਧਰੀ*
*ਤਾ ਕੋ ਜਸੁ ਉਰ ਧਾਰੋ॥* *ਪੰਨਾ - 632*

ਗਨਕਾ ਵਰਗੀ ਪਾਪਣ, ਪ੍ਰਭੂ ਦੀ ਸ਼ਰਨ ਵਿਚ ਆ ਕੇ ਉਸਦੇ ਨਾਮ ਵਿਚ ਲੀਨ ਹੋਈ। ਦੁਨੀਆਂ ਲਈ ਇਕ ਮਿਸਾਲ ਬਣ ਗਈ ਕਿ ਮਹਾਂ ਪਾਪੀ ਵੀ ਉਸਦੇ ਨਾਮ ਨਾਲ ਉਚੀ ਅਵਸਥਾ ਪ੍ਰਾਪਤ ਕਰ ਸਕਦਾ ਹੈ ਅਤੇ ਨਾਮ ਉਨ੍ਹਾਂ ਦੇ ਪਾਪਾਂ ਨੂੰ ਖਤਮ ਕਰਨ ਦੀ ਸ਼ਕਤੀ ਰਖਦਾ ਹੈ। ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ -

*ਗਨਿਕਾ ਪਾਪਣ ਹੋਇਕੈ ਪਾਪਾਂ ਦਾ ਗਲ ਹਾਰ ਪਰੋਤਾ॥*
*ਮਹਾਂ ਪੁਰਖ ਅਚਾਣਚਕ ਗਨਿਕਾ ਵਾੜੇ ਆਇ ਖਲੋਤਾ॥*
*ਦੁਰਮਤਿ ਦੇਖ ਦਇਆਲ ਹੋਇ ਹੱਥਹੁੰ ਉਸਨੋ ਦਿਤੋਸੁ ਤੋਤਾ॥*
*ਰਾਮ ਨਾਮ ਉਪਦੇਸ਼ ਕਰ ਖੇਲ ਗਇਆ ਦੈ ਵਣਜ ਸਓਤਾ॥*
*ਲਿਵ ਲਾਗੀ ਤਿਸ ਤੋਤਿਅਹੁੰ ਨਿਤ ਪੜ੍ਹਾਏ ਕਰੈ ਅਸੋਤਾ।।*
*ਪਤਿਤ ਉਧਾਰਨ ਰਾਮਨਾਮ ਦੁਰਮਤਿ ਪਾਪ ਕਲੇਵਰ ਧੋਤਾ।।*
*ਅੰਤ ਕਾਲ ਜਮ ਜਾਲ ਤੋੜ ਨਰਕੈ ਵਿਚ ਨ ਖਾਧੋਸੁ ਗੋਤਾ॥*

***ਗਈ ਬੈਕੁੰਠ ਬਿਬਾਣ ਚੜ੍ਹ ਨਾਉ ਨਾਰਾਇਣ ਛੋਤ ਅਛੋਤਾ॥***
***ਥਾਉਂ ਨਿਥਾਵੈਂ ਮਾਣ ਮਾਣੋਤਾ॥***

***ਭਾਈ ਗੁਰਦਾਸ ਜੀ, ਵਾਰ 10/21***

ਸੋ ਇਸ ਵਾਸਤੇ ਵਾਹਿਗੁਰੂ ਦੀ ਚਰਨ ਸ਼ਰਨ ਆਉਣ ਵਾਲੇ ਦੀ ਇਥੇ ਵੀ ਸੋਭਾ ਹੁੰਦੀ ਹੈ ਅਤੇ ਦਰਗਾਹ ਵਿਚ ਵੀ ਸੋਭਾ ਹੁੰਦੀ ਹੈ ਅਤੇ ਉਸਨੂੰ -

***ਰੇ ਰੇ ਦਰਗਹ ਕਹੈ ਨ ਕੋਊ॥***
***ਆਉ ਬੈਠੁ ਆਦਰੁ ਸੁਭ ਦੇਊ॥*** ***ਪੰਨਾ - 252***

ਅਤੇ ਉਹ ਗੁਰੂ ਦੀ ਕ੍ਰਿਪਾ ਨਾਲ ਜਮਾਂ ਦੀ ਮਾਰ ਤੋਂ ਬਚ ਜਾਂਦਾ ਹੈ ਕਿਉਂਕਿ ਗੁਰੂ ਨੇ ਉਸਨੂੰ ਆਪਣੇ ਪੱਲੇ ਲਾ ਕੇ ਨਾਮ ਦੀ ਬਖਸ਼ਿਸ਼ ਕੀਤੀ, ਉਸਨੇ ਕਮਾਈ ਕੀਤੀ ਜਿਸ ਬਾਰੇ ਫੁਰਮਾਨ ਹੈ -

***ਕਬੀਰ ਜਮ ਕਾ ਠੇਂਗਾ ਬੁਰਾ ਹੈ ਓਹੁ ਨਹੀ ਸਹਿਆ ਜਾਇ।।***
***ਏਕੁ ਜੁ ਸਾਧੂ ਮੋਹਿ ਮਿਲਿਓ ਤਿਨਿ ਲੀਆ ਅੰਚਲਿ ਲਾਇ॥***

***ਪੰਨਾ - 1368***

ਅੰਤ ਵਿਚ ਗੁਰੂ ਮਹਾਰਾਜ ਜੀ ਅਸਾਨੂੰ ਦਸਦੇ ਹਨ ਕਿ ਪਿਆਰਿਓ! ਵਾਹਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰੋ ਕਿ ਹੇ ਪ੍ਰਭੂ! ਮੇਰੇ ਵਿਚ ਤੈਨੂੰ ਮਿਲਣ ਦੀ ਸਮਰਥਾ ਨਹੀਂ ਹੈ। ਮੈਂ ਇਕ ਅਧਮ ਜੀਵ ਹਾਂ ਮੈਂ ਮਾਇਆ ਦੇ ਜਾਲ ਵਿਚ ਬੁਰੀ ਤਰ੍ਹਾਂ ਫਸਿਆ ਹੋਇਆ ਹਾਂ। ਮੈਂ ਮਾਇਆ ਦੀ ਦਲਦਲ ਵਿਚੋਂ ਉਸ ਤਰ੍ਹਾਂ ਨਹੀਂ ਨਿਕਲ ਸਕਦਾ ਜਿਵੇਂ ਲੰਗੜਾ ਗਧਾ ਦਲਦਲ ਵਿਚ ਫਸਿਆ ਹੋਇਆ ਹੇਠਾਂ ਹੀ ਹੇਠਾਂ ਨਿਘਰਦਾ ਜਾਂਦਾ ਹੈ। ਤੁਸੀਂ ਮੈਨੂੰ ਆਪ ਹੀ ਪ੍ਰਤੱਖ ਹੋ ਕੇ ਇਸ ਮਾਇਆ ਦੀ ਦਲਦਲ ਵਿਚੋਂ ਕੱਢ ਲਵੋ ਤਾਂ ਕਿ ਮੈਂ ਉਸ ਅਨੰਦ ਮੰਡਲ ਵਿਚ ਪਹੁੰਚ ਜਾਵਾਂ ਜਿਸ ਬਾਰੇ ਆਪ ਨੇ ਫੁਰਮਾਨ ਕੀਤਾ ਹੈ -

***ਚੇਤ ਗੋਬਿੰਦੁ ਆਰਾਧੀਐ ਹੋਵੈ ਅਨੰਦੁ ਘਣਾ॥*** ***ਪੰਨਾ - 133***

ਇਸ ਮਹੀਨੇ ਦੇ ਅਖੀਰ ਵਿਚ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਓ! ਨਿਸ਼ਚੇਪੂਰਵਕ ਅਸਾਡਾ ਬਚਨ ਮੰਨੋ ਕਿ ਪਹਿਲਾਂ ਤੁਹਾਨੂੰ ਸਮਰਥ ਗੁਰੂ ਮਿਲ ਜਾਵੇ ਅਤੇ ਉਹ ਤੁਹਾਨੂੰ ਵਾਹਿਗੁਰੂ ਜੀ ਨਾਲ ਮਿਲਾ ਦੇਵੇ। ਸੋ ਵਿਸਾਖ ਦਾ ਮਹੀਨਾ, ਤਾਂ ਸੁਹਾਵਾ ਲਗਦਾ ਹੈ -

***ਪ੍ਰੀਤਮ ਚਰਨੀ ਜੋ ਲਗੇ ਤਿਨ ਕੀ ਨਿਰਮਲ ਸੋਇ॥***
***ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ॥***

***ਪੰਨਾ - 134***

ਸੋ ਪਹਿਲੇ ਮਹੀਨੇ ਚੇਤ ਵਿਚ ਬੇਨਤੀ ਕੀਤੀ ਗਈ ਸੀ ਕਿ ਹੇ ਵਾਹਿਗੁਰੂ ਜੀ, ਜੋ ਮੈਨੂੰ ਤੇਰੇ ਨਾਲ ਮਿਲਾਪ ਕਰਾ ਦੇਵੇ ਮੈਂ ਉਸਦੇ ਚਰਨਾਂ ਦੀ ਧੂੜ ਬਣ ਜਾਵਾਂ ਕਿਉਂਕਿ ਮੇਰਾ ਮਨ ਤੇਰੇ ਦਰਸ਼ਨਾਂ ਨੂੰ ਲੋਚਦਾ ਹੈ। ਤੇਰੇ ਮਿਲਾਪ ਤੋਂ ਬਿਨਾਂ ਜੋ ਮੈਨੂੰ ਦੁਖ ਹੋ ਰਿਹਾ ਹੈ ਉਹ ਮੈਂ ਹੀ ਜਾਣਦਾ ਹਾਂ। ਤੇਰੇ ਪਿਆਰ ਤੋਂ ਬਿਨਾਂ ਮੇਰਾ ਜਨਮ ਬਿਰਥਾ ਹੈ। ਚੇਤ ਦੇ ਮਹੀਨੇ ਵਿਚ ਸੰਤਾਂ ਨੇ ਰਸਨਾ ਨਾਲ ਨਾਮ ਜਪਣ ਦੀ ਤਾਕੀਦ ਕੀਤੀ ਸੀ। ਹੁਣ ਮੈਂ ਬੇਨਤੀ ਕਰਦਾ ਹਾਂ



Sri Satguru Jagjit Singh Ji eLibrary NamdhariElibrary@gmail.com

ਕਿ ਮੈਨੂੰ ਤੁਸੀਂ ਆਪ ਮਦਦ ਕਰਕੇ ਆਪਣੇ ਚਰਨਾਂ ਦੇ ਨਾਲ ਲਾਵੋ। ਮੈਂ ਤੈਨੂੰ ਭੁੱਲ ਕੇ ਬੇਅੰਤ ਮਾਇਆ ਦੇ ਆਡੰਬਰਾਂ ਵਿਚ ਖਚਿਤ ਹੋਇਆ ਹੋਇਆ ਹਾਂ, ਮੈਨੂੰ ਇਸ ਗੱਲ ਦੀ ਸੋਝੀ ਗੁਰੂ ਦੁਆਰਾ ਹੋ ਗਈ ਹੈ। ਇਸ ਮਾਨਸ ਜਨਮ ਦੇ ਹੁੰਦਿਆਂ-ਹੁੰਦਿਆਂ ਜੇ ਮੈਂ ਆਪਣੇ ਅੰਦਰ ਤੈਨੂੰ ਨਾ ਵੇਖ ਸਕਿਆ ਤਾਂ ਮੈਂ ਬਾਜ਼ੀ ਜਿੱਤ ਕੇ ਹਾਰਿਆ ਹੋਇਆ ਪਤਾ ਨਹੀਂ ਕਿਹੜੀਆਂ-ਕਿਹੜੀਆਂ ਜੂਨਾਂ ਵਿਚ ਘੁਮੇਟਣੀਆਂ ਖਾਵਾਂਗਾ। ਤੇਰੀ ਰਹਿਮਤ ਦੀ ਲੋੜ ਹੈ। ਕ੍ਰਿਪਾ ਕਰ! ਮਿਲਾ ਆਪਣਾ ਕੋਈ ਪਿਆਰਾ। ਮੈਂ ਆਪਣਾ ਸਭ ਕੁਝ ਉਸ ਪਿਆਰੇ ਦੇ ਚਰਨਾਂ ਤੇ ਨਿਛਾਵਰ ਕਰ ਦੇਵਾਂਗਾ ਜਿਹੜਾ ਮੈਨੂੰ ਤੇਰੇ ਨਾਲ ਮਿਲਾ ਦੇਵੇ। ਮੇਰੀ ਅਰਦਾਸ ਹੈ, ਆਪ ਸਰਵਣ ਕਰੋ-

***ਹਉ ਬਲਿਹਾਰੀ ਤਿੰਨ ਕੰਉ ਜੋ ਗੁਰਮੁਖਿ ਸਿਖਾ॥***
***ਜੋ ਹਰਿ ਨਾਮੁ ਧਿਆਇਦੇ ਤਿਨ ਦਰਸਨੁ ਪਿਖਾ॥ ਪੰਨਾ - 650***

ਕਿਉਂਕਿ ਉਨ੍ਹਾਂ ਦੀ ਸੰਗਤ ਕਰਕੇ ਮੇਰੀ ਯਾਦ ਵਿਚ ਤੂੰ ਵਸਦਾ ਹੈਂ -

***ਉਨ ਕੈ ਸੰਗਿ ਮੋਹਿ ਪ੍ਰਭੁ ਚਿਤਿ ਆਵੈ***
***ਸੰਤ ਪ੍ਰਸਾਦਿ ਮੋਹਿ ਜਾਗੀ॥***
***ਸੁਨਿ ਉਪਦੇਸੁ ਭਏ ਮਨ ਨਿਰਮਲ***
***ਗੁਨ ਗਾਏ ਰੰਗਿ ਰਾਂਗੀ॥***
***ਇਹੁ ਮਨੁ ਦੇਇ ਕੀਏ ਸੰਤ ਮੀਤਾ***
***ਕ੍ਰਿਪਾਲ ਭਏ ਬਡਭਾਗੀ॥***
***ਮਹਾ ਸੁਖੁ ਪਾਇਆ ਬਰਨਿ ਨ ਸਾਕਉ***
***ਰੇਨੁ ਨਾਨਕ ਜਨ ਪਾਗੀ॥ ਪੰਨਾ - 1267***

ਹੇ ਪ੍ਰਭੂ! ਜੋ ਮੈਨੂੰ ਬੰਧਨਾਂ ਤੋਂ ਛੁਡਾ ਦੇਵੇ, ਤੇਰੇ ਨਾਮ ਦੀ ਕਥਾ ਸੁਣਾਵੇ, ਮੇਰੇ ਮਨ ਵਿਚ ਤੇਰਾ ਪਿਆਰ ਦ੍ਰਿੜ੍ਹ ਕਰਾ ਦੇਵੇ ਤੇ ਮੇਰਾ ਮਨ ਫੇਰ ਮਾਇਆ ਵਿਚ ਗੋਤੇ ਨਾ ਖਾਵੇ, ਮੈਨੂੰ ਐਸਾ ਪਿਆਰਾ ਮਿਲਾ ਦੇ। ਜੋ ਕੁਝ ਮੇਰੇ ਕੋਲ ਹੈ ਮੈਂ ਉਸਦੇ ਚਰਨਾਂ ਤੇ ਅਰਪ ਦੇਵਾਂਗਾ -

***ਬੰਧਨ ਤੇ ਛੁਟਕਾਵੈ ਪ੍ਰਭੂ ਮਿਲਾਵੈ ਹਰਿ ਹਰਿ ਨਾਮੁ ਸੁਨਾਵੈ॥***
***ਅਸਥਿਰੁ ਕਰੇ ਨਿਹਚਲੁ ਇਹੁ ਮਨੂਆ ਬਹੁਰਿ ਨ ਕਤਹੂ ਧਾਵੈ॥***
***ਹੈ ਕੋਊ ਐਸੋ ਹਮਰਾ ਮੀਤੁ।।***
***ਸਗਲੁ ਸਮਗ੍ਰੀ ਜੀਉ ਹੀਉ ਦੇਉ ਅਰਪਉ ਅਪਨੋ ਚੀਤੁ॥***
***ਪੰਨਾ - 674***

***ਤਨ ਮਨ ਧਨ ਅਰਪਓ ਤਿਸੈ ਪ੍ਰਭੂ ਮਿਲਾਵੈ ਮੋਹਿ॥***
***ਨਾਨਕ ਭ੍ਰਮ ਭਉ ਕਟੀਐ ਚੂਕੈ ਜਮ ਕੀ ਜੋਹ॥ ਪੰਨਾ - 256***

ਹੇ ਪ੍ਰਭੂ! ਹੁਣ ਮੇਰੇ ਮਿਤਰ ਓਹੀ ਹਨ ਜਿਹੜੇ ਮੈਨੂੰ ਤੇਰੇ ਨਾਲ ਜੋੜਦੇ ਹਨ। ਤੋੜਨ ਵਾਲਿਆਂ ਤੋਂ ਵੀ ਤੂੰ ਮੈਨੂੰ ਆਪ ਹੀ ਬਚਾ ਲੈਂਦਾ ਹੈਂ। ਹੁਣ ਮੈਨੂੰ ਪੁਤ੍ਰ-ਕਲਤ੍ਰ, ਧਨ ਓਪਰੇ ਲਗ ਰਹੇ ਹਨ ਅਤੇ ਤੇਰਾ ਪਿਆਰ ਹੀ ਮੇਰੇ ਹਿਰਦੇ ਵਿਚ ਸਮਾਇਆ ਹੋਇਆ ਹੈ। ਮੈਂ ਉਨ੍ਹਾਂ ਮਿਤਰਾਂ ਨੂੰ ਜਿਨ੍ਹਾਂ ਦੇ ਦਰਸ਼ਨ ਕਰਨ ਨਾਲ ਤੇਰਾ ਨਾਮ ਚਿਤ ਆ ਜਾਵੇ ਅਤੇ ਖੋਟੀ ਮਤ ਦੂਰ ਹੋ ਜਾਵੇ,

ਸੰਸਾਰ ਵਿਚ ਭਾਲ ਰਿਹਾ ਹਾਂ। ਪਰ ਮੈਂ ਵੇਖਿਆ ਹੈ ਭੇਖਾਂ ਵਾਲੇ ਬਹੁਤ ਹਨ, ਜਿਨ੍ਹਾਂ ਦੇ ਵੱਡੇ-ਵੱਡੇ ਆਸ਼ਰਮ ਹਨ, ਬਹੁਤ ਵੱਡੇ-ਵੱਡੇ ਨਾਮ ਹਨ, ਲੋਕਾਂ ਤੋਂ ਸਤਿਕਾਰ ਪ੍ਰਾਪਤ ਕਰਨ ਲਈ ਬੇਅੰਤ ਕਿਸਮ ਦੇ ਹਰਬੇ ਵਰਤਦੇ ਹਨ। ਅਖਬਾਰਾਂ ਵਿਚ, ਟੈਲੀਵੀਜ਼ਨਾਂ ਵਿਚ ਉਨ੍ਹਾਂ ਦੀ ਜੈ-ਜੈਕਾਰ ਹੁੰਦੀ ਹੈ। ਇਕ ਦੂਜੇ ਨਾਲ ਮਿਲ ਕੇ ਇਕ ਦੂਜੇ ਨੂੰ ਉਚਾ ਚੁਕਣ ਦਾ ਜਤਨ ਕਰਦੇ ਹਨ ਵੱਡੇ-ਵੱਡੇ ਐਵਾਰਡ ਪ੍ਰਾਪਤ ਕਰਦੇ ਹਨ, ਦੁਨੀਆਂ ਉਸਤਤਿ ਕਰਦੀ ਨਹੀਂ ਥਕਦੀ, ਪਰ ਮੈਂ ਹੈਰਾਨ ਹਾਂ ਕਿ ਤੇਰਾ ਪਿਆਰਾ ਤਾਂ ਕੋਈ ਵੀ ਨਹੀਂ ਹੈ। ਇਹ ਭੇਖਧਾਰੀ ਵੀ ਬੜੇ ਅਡੰਬਰਾਂ ਵਿਚ ਧਨ ਪ੍ਰਾਪਤੀ ਲਈ ਫਸੇ ਹੋਏ ਹਨ। ਮੇਲ ਉਨ੍ਹਾਂ ਪਿਆਰਿਆਂ ਨੂੰ ਜਿਨ੍ਹਾਂ ਦੇ ਦਰਸ਼ਨ ਕਰਦੇ ਸਾਰ ਮੇਰੀ ਖੋਟੀ ਮਤ ਦੂਰ ਹੋ ਜਾਵੇ ਤੇ ਮੇਰੇ ਅੰਦਰੋਂ ਨਾਮ ਦੀ ਫੁਹਾਰ, ਫੁਹਾਰੇ ਵਾਂਗੂੰ ਫੁਹਾਰਾਂ ਪਾਵੇ। ਇਹ ਮੇਰੀ ਬੇਨਤੀ ਜ਼ਰੂਰ ਹੀ ਮਨਜ਼ੂਰ ਕਰ ਲਵੋ -

***ਜਿਨਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥***
***ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ॥***

***ਪੰਨਾ - 520***



# ਜੇਠਿ

***ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥***
***ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥***
***ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥***
***ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥***
***ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥***
***ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥***
***ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥***
***ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥***
***ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥***

***ਪੰਨਾ - 134***

ਵਾਹਿਗੁਰੂ ਜੀ ਸਭ ਦਾ ਰਖਣਹਾਰਾ, ਪਾਲਣਹਾਰਾ, ਰਿਜ਼ਕਦਾਤਾ, ਸਭ ਤੋਂ ਵੱਡਾ, ਘਟ-ਘਟ ਵਿਚ ਵਿਆਪਕ, ਜਲ ਥਲ ਮਹੀਅਲਿ ਵਿਚ ਪਸਰਿਆ ਹੋਇਆ ਮਹਾਨ ਆਪਾ ਸਤਿ ਚਿਤ ਅਨੰਦ ਪ੍ਰਿਅ ਹੈ। ਗੁਰੂ ਮਹਾਰਾਜ ਜੀ ਜੇਠ ਦੇ ਮਹੀਨੇ ਵਿਚ ਇਸ ਜੀਵ ਨੂੰ, ਵਾਹਿਗੁਰੂ ਜੀ ਜੋ ਸਭ ਤੋਂ ਵੱਡਾ ਹੈ, ਜਿਸ ਦੇ ਅੱਗੇ ਸਾਰੀ ਸ੍ਰਿਸ਼ਟੀ ਦੇ ਅਨੇਕਾਂ ਖਾਣੀਆਂ, ਅਨੇਕਾਂ ਖੰਡਾਂ ਬ੍ਰਹਿਮੰਡਾਂ ਦੇ ਜੀਵ ਨਿਵਦੇ ਹਨ, ਉਸ ਦੇ ਨਾਲ ਜੁੜਨ ਲਈ ਸੰਕੇਤ ਕਰਦੇ ਹਨ। ਜੁੜਨਾ ਕੇਵਲ ਪਿਆਰ ਕਰਕੇ ਹੋਇਆ ਕਰਦਾ ਹੈ, ਹੋਰ ਕੋਈ ਸਾਧਨ ਜੋੜਨ ਨੂੰ ਸਮਰੱਥ ਨਹੀਂ ਹੋਇਆ ਕਰਦੇ। ਅਜਿਹੇ ਹਰੀ ਨਾਲ ਪਿਆਰ ਕਰਕੇ ਉਸਦੀ ਸੱਤਤਾ ਨੂੰ ਹਰ ਸਮੇਂ ਮਹਿਸੂਸ ਕਰਨਾ ਅਤੇ ਪਿਆਰ ਖਿੱਚਾਂ ਵਿਚ ਖਿੱਚ ਖਾਂਦੇ ਰਹਿਣਾ; ਇਸਨੂੰ ਜੁੜਨਾ ਆਖਦੇ ਹਨ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਸੱਚੇ ਸੱਜਣ ਵਾਹਿਗੁਰੂ ਜੀ ਦੇ ਜੇ ਲੜ ਲਗ ਜਾਈਏ ਤਾਂ ਜਮਦੂਤਾਂ ਦੀ ਸ਼ਕਤੀ ਨਹੀਂ ਹੈ ਕਿ ਉਹ ਐਸੇ ਪ੍ਰੇਮੀ ਨੂੰ ਬੰਨ੍ਹ ਸਕਣ। ਉਹ ਬੰਨ੍ਹ ਕੇ ਧਰਮਰਾਜ ਦੇ ਮੰਡਲ ਵਿਚ ਉਸ ਜੀਵ ਨੂੰ ਨਹੀਂ ਲਿਜਾ ਸਕਿਆ ਕਰਦੇ, ਸਗਵਾਂ ਧਰਮਰਾਜ ਨੂੰ ਤਾਂ ਹੁਕਮ ਹੈ ਕਿ ਜੋ ਪ੍ਰਮੇਸ਼ਰ ਦੇ ਪਿਆਰ ਵਿਚ ਰੱਤਾ ਹੋਵੇ, ਉਸਦੀ ਉਹ ਸੇਵਾ ਕਰੇ -

***ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥***
***ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥***
***ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ॥***
***ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ॥***

***ਪੰਨਾ - 38-39***

ਧਰਮਰਾਇ ਨੂੰ ਤਾਂ ਇਥੋਂ ਤਕ ਹੁਕਮ ਹੈ ਕਿ ਜੇ ਕੋਈ ਪ੍ਰਭੂ ਪਿਆਰ ਵਿਚ ਰੱਤਿਆਂ ਨੂੰ ਆਦਰ ਸਹਿਤ, ਸਤਿਕਾਰ ਦੇ ਸ਼ਬਦ ਵਰਤ ਕੇ ਜੀਉ ਆਇਆਂ ਕਹੇ, ਉਸ ਨੂੰ ਜਮ ਦੀ ਤਲਬ ਨਹੀਂ ਹੋ ਸਕਿਆ ਕਰਦੀ -

*ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ।।*
*ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ।।*
*ਪੰਨਾ - 1328*

ਐਸਾ ਵੀ ਫੁਰਮਾਨ ਹੈ ਕਿ ਜੋ ਪ੍ਰਮੇਸ਼ਰ ਦੇ ਪਿਆਰ ਵਿਚ ਰੱਤਿਆਂ ਦੀ ਸੰਗਤ ਕਰਦੇ ਹਨ ਅਤੇ ਉਨ੍ਹਾਂ ਦੇ ਉਪਦੇਸ਼ ਸੁਣ ਕੇ ਕਮਾਉਂਦੇ ਹਨ, ਉਨ੍ਹਾਂ ਦੀ ਸੋਭਾ ਧਰਮਰਾਜ ਦੀ ਦਰਗਾਹ ਵਿਚ ਹੋਣੀ ਸ਼ੁਰੂ ਹੋ ਜਾਂਦੀ ਹੈ ਅਤੇ ਧਰਮਰਾਜ, ਅਜਿਹੇ ਸਾਧੂਆਂ ਨਾਲ ਪਿਆਰ ਕਰਨ ਵਾਲਿਆਂ ਦੀ ਸੇਵਾ ਕਰਦਾ ਹੈ -

*ਸਾਧਸੰਗਿ ਧਰਮ ਰਾਇ ਕਰੇ ਸੇਵਾ।।*
*ਸਾਧ ਕੈ ਸੰਗਿ ਸੋਭਾ ਸੁਰਦੇਵਾ।।* *ਪੰਨਾ - 271*

ਸੋ ਇਸ ਵਾਸਤੇ ਜੋ ਸੱਚੇ ਸਾਂਈ ਦੇ ਲੜ ਲਗੇ ਹਨ, ਜਿਨ੍ਹਾਂ ਦੇ ਹਿਰਦੇ ਵਿਚ ਉਸਦਾ ਪਿਆਰ ਰੁਮਕ ਰਿਹਾ ਹੈ, ਉਹ ਧਰਮਰਾਜ ਪਾਸ ਬੰਨ੍ਹੇ ਹੋਏ ਨਹੀਂ ਘੱਲੇ ਜਾ ਸਕਦੇ। ਧਰਮਰਾਜ ਪਾਸ ਸਿਰਫ ਓਹੀ ਜਾਂਦੇ ਹਨ ਜਿਨ੍ਹਾਂ ਨੇ ਮਾਨਸ ਜਨਮ ਪ੍ਰਾਪਤ ਕਰਕੇ, ਮਨ ਦੇ ਪਿਛੇ ਲਗ ਕੇ ਪ੍ਰਭੂ ਨੂੰ ਵਿਸਾਰ ਕੇ ਰਸਾਂ-ਕਸਾਂ, ਠੱਗੀਆਂ-ਚੋਰੀਆਂ, ਧੋਖਿਆਂ-ਪਾਖੰਡਾਂ, ਵਿਸ਼ੇ-ਵਿਕਾਰਾਂ ਵਿਚ ਆਪਣਾ ਜੀਵਨ ਬਤੀਤ ਕੀਤਾ ਹੈ। ਪ੍ਰਭੂ ਪਿਆਰਿਆਂ ਪਾਸ ਮਾਣਕ ਮੋਤੀਆਂ ਤੋਂ ਵੀ ਕੀਮਤੀ 'ਨਾਮ ਰਤਨ' ਹੋਇਆ ਕਰਦਾ ਹੈ ਜਿਸ ਦੀ ਵਿਸ਼ੇਸ਼ਤਾ ਇਹ ਹੈ ਕਿ ਉਸਨੂੰ ਖੋਹਿਆ ਨਹੀਂ ਜਾ ਸਕਦਾ। ਇਸ ਨਾਮ ਉਪਰ ਕੋਈ ਜ਼ਗਾਤ ਨਹੀਂ ਲਗਦੀ, ਨਾ ਹੀ ਇਹ ਨਾਮ ਧਨ ਕੋਈ ਚੋਰੀ ਕਰ ਸਕਦਾ ਹੈ, ਨਾ ਹੀ ਅੱਗ ਵਿਚ ਜਲ ਸਕਦਾ ਹੈ, ਨਾ ਹੀ ਪਾਣੀ ਵਿਚ ਡੁੱਬ ਸਕਦਾ ਹੈ; ਇਹ ਜੀਅਰੇ ਵਿਚ ਵਸ ਜਾਇਆ ਕਰਦਾ ਹੈ। ਨਾਮ ਦੀ ਸੁਗੰਧੀ ਸਾਰੇ ਖੰਡਾਂ-ਬ੍ਰਹਿਮੰਡਾਂ ਵਿਚ ਫੈਲ ਜਾਂਦੀ ਹੈ ਅਤੇ ਹਰ ਥਾਂ ਦੇ ਉਤੇ ਨਾਮ ਦੇ ਵਪਾਰੀ ਦਾ ਆਦਰ ਹੋਇਆ ਕਰਦਾ ਹੈ -

*ਧੰਨਿ ਧੰਨਿ ਕਹੈ ਸਭੁ ਕੋਇ।।*
*ਮੁਖ ਊਜਲ ਹਰਿ ਦਰਗਹ ਸੋਇ।।* *ਪੰਨਾ - 283*

*ਹਰਿ ਧਨੁ ਰਤਨੁ ਜਵੇਹਰੁ ਮਾਣਕੁ*
*ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ*
*ਹਰਿ ਭਗਤੀ ਹਰਿ ਲਿਵ ਲਾਈ।।*
*ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ*
*ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ।।*
*ਹਲਤਿ ਪਲਤਿ ਹਰਿ ਧਨੈ ਕੀ*
*ਭਗਤਾ ਕਉ ਮਿਲੀ ਵਡਿਆਈ।।*
*ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ*
*ਇਹੁ ਹਰਿ ਧਨੁ ਅਗਨੀ ਤਸਕਰੈ ਪਾਣੀਐ ਜਮਦੂਤੈ*
*ਕਿਸੈ ਕਾ ਗਵਾਇਆ ਨ ਜਾਈ।।*
*ਹਰਿ ਧਨ ਕਉ ਉਚਕਾ ਨੇੜਿ ਨ ਆਵਈ*
*ਜਮੁ ਜਾਗਾਤੀ ਡੰਡੁ ਨ ਲਗਾਈ।।* *ਪੰਨਾ - 734*

ਸੰਸਾਰੀ ਧਨ ਇਕੱਠਾ ਕਰਨ ਵਾਲਿਆਂ ਵਾਸਤੇ ਗੁਰੂ ਮਹਾਰਾਜ ਜੀ

ਫੁਰਮਾਨ ਕਰਦੇ ਹਨ ਕਿ ਇਕ ਵਸਤ ਵੀ ਨਾਲ ਨਹੀਂ ਜਾਂਦੀ। ਉਥੇ ਜਾ ਕੇ ਇਸ ਧਨ ਵਿਚ ਜੀਵਨ ਗੁਜ਼ਾਰਨ ਵਾਲੇ ਪਛਤਾਉਂਦੇ ਹਨ, ਰੋਂਦੇ ਹਨ ਅਤੇ ਨਰਕਾਂ ਵਿਚ ਸੜਦੇ ਹਾਇ-ਹਾਇ ਕਰਦੇ ਹਨ ਕਿਉਂਕਿ ਸੰਸਾਰੀ ਧਨ, ਪਾਪਾਂ ਬਾਝੋਂ ਇਕੱਠਾ ਨਹੀਂ ਹੋਇਆ ਕਰਦਾ। ਇਸਨੂੰ ਇਕੱਠਾ ਕਰਨ ਵਾਸਤੇ ਬਹੁ ਪਰਪੰਚ ਕਰਨੇ ਪੈਂਦੇ ਹਨ -

*ਇਸੁ ਜਰ ਕਾਰਣਿ ਘਣੀ ਵਿਗੁਤੀ*
*ਇਨਿ ਜਰ ਘਣੀ ਖੁਆਈ॥*
*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥*
*ਪੰਨਾ - 417*

*ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ*
*ਤਿਨਾ ਇਕ ਵਿਖ ਨਾਲਿ ਨ ਜਾਈ॥*
*ਹਲਤੈ ਵਿਚਿ ਸਾਕਤ ਦੁਹੇਲੇ ਭਏ*
*ਹਥਹੁ ਛੁੜਕਿ ਗਇਆ ਅਗੈ ਪਲਤਿ ਸਾਕਤੁ*
*ਹਰਿ ਦਰਗਹ ਢੋਈ ਨ ਪਾਈ॥ ਪੰਨਾ - 734*

ਹਰੀ ਦੇ ਨਾਮ ਦਾ ਧਨ ਜੋ ਜੀਵ ਇਕੱਠਾ ਕਰਦਾ ਹੈ, ਇਸ ਦਾ ਜੋ ਸੱਚਾ ਸ਼ਾਹ ਹੈ, ਉਹ ਵਾਹਿਗੁਰੂ ਜੀ ਆਪ ਹੀ ਹਨ। ਇਹ ਸਾਰਾ ਜਗਤ ਨਾਮ ਦਾ ਵਣਜਾਰਾ ਬਣ ਕੇ ਆਇਆ ਹੋਇਆ ਹੈ-

*ਸਚੁ ਸਾਹੁ ਹਮਾਰਾ ਤੂੰ ਧਣੀ*
*ਸਭੁ ਜਗਤੁ ਵਣਜਾਰਾ ਰਾਮ ਰਾਜੇ॥*
*ਸਭ ਭਾਂਡੇ ਤੁਧੈ ਸਾਜਿਆ ਵਿਚਿ ਵਸਤੁ ਹਰਿ ਥਾਰਾ॥*
*ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ*
*ਕਿਆ ਕੋਈ ਕਰੇ ਵੇਚਾਰਾ॥*
*ਜਨ ਨਾਨਕ ਕਉ ਹਰਿ ਬਖਸਿਆ*
*ਹਰਿ ਭਗਤਿ ਭੰਡਾਰਾ॥ ਪੰਨਾ - 449-50*

*ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ*
*ਜਿਸ ਨੋ ਦੇਇ ਸੁ ਹਰਿ ਧਨੁ ਲਦਿ ਚਲਾਈ॥*
*ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ*
*ਜਨ ਨਾਨਕ ਕਉ ਗੁਰਿ ਸੋਝੀ ਪਾਈ॥ ਪੰਨਾ - 734*

ਸੋ ਗੁਰੂ ਮਹਾਰਾਜ ਜੀ ਫੁਰਮਾਉਂਦੇ ਹਨ -

*ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥*
*ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥*
*ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥*
*ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥ ਪੰਨਾ - 134*

ਜਿਨ੍ਹਾਂ ਨੇ ਗੁਰਮਤਿ ਅਨੁਸਾਰ ਘਾਲ ਕਮਾਈ ਕਰਕੇ ਨਾਮ ਧਨ ਪ੍ਰਾਪਤ ਕੀਤਾ ਹੈ, ਉਸ ਧਨ ਨੂੰ ਜਮ-ਜਗਾਤੀ ਕਿਸੇ ਪੱਜ ਨਾਲ ਵੀ ਖੋਹ ਨਹੀਂ ਸਕਦੇ। ਦੂਸਰਾ ਧਨ ਦੁਨੀਆਂ ਦਾ, ਉਸਨੂੰ ਚੋਰ ਲੁੱਟ ਲੈਂਦੇ ਹਨ। ਕੰਧ ਵਿਚ ਸੰਨ੍ਹ ਲਾ ਕੇ ਧਨ ਲੈ ਜਾਂਦੇ ਹਨ ਪਰ ਹੀਅਰੇ ਦੇ ਨਾਲ ਰਵਿਆ ਹੋਇਆ ਧਨ, ਪ੍ਰਾਣਾਂ ਵਿਚ ਵਸਿਆ ਹੋਇਆ ਨਾਮ, ਕੋਈ ਖੋਹ ਨਹੀਂ ਸਕਦਾ। ਉਸ



Sri Satguru Jagjit Singh Ji eLibrary NamdhariElibrary@gmail.com

ਦਾ ਫਲ ਦਸਦੇ ਹਨ -

***ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ।।***
***ਪੰਨਾ - 795***

ਵਾਹਿਗੁਰੂ ਜੀ ਮਹਾਨ ਅਨੰਦ ਦੇ ਸੋਮੇ ਹਨ। ਕੋਈ ਐਸੀ ਚੀਜ਼ ਨਹੀਂ, ਜੋ ਵਾਹਿਗੁਰੂ ਜੀ ਪਾਸ ਨਹੀਂ ਹੈ -

***ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ।।***
***ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ।।***
***ਪੰਨਾ - 917***

ਇਹ ਖੁਸ਼ੀਆਂ, ਅਨੰਦ, ਜਿਨ੍ਹਾਂ ਨੇ ਵਾਹਿਗੁਰੂ ਜੀ ਦਾ ਪੱਲਾ ਫੜਿਆ ਹੈ, ਉਹਦੇ ਤਨੋ-ਮਨੋ ਹੋ ਕੇ ਲੜ ਲਗ ਗਏ ਹਨ ਅਤੇ ਉਸਦੀ ਰਜ਼ਾ ਨਾਲ ਇਕ ਸੁਰ ਹੋ ਕੇ, ਇਕ ਰਸ ਬਿਰਤੀ ਵਿਚ ਰਹਿ ਕੇ ਪਿਆਰ ਦੇ ਮੰਡਲ ਦਾ ਅਨੰਦ ਮਾਣਦੇ ਹਨ; ਉਨ੍ਹਾਂ ਨੂੰ ਸਭ ਦਾਤਾਂ ਮਿਲਦੀਆਂ ਹਨ -

***ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ।।*** ***ਪੰਨਾ - 134***

ਵਾਹਿਗੁਰੂ ਜੀ ਜੋ ਚਾਹੁੰਦੇ ਹਨ, ਓਹੀ ਕਰਦੇ ਹਨ। ਉਹ ਕਿਸੇ ਤੋਂ ਮਤਾ ਮਸੂਰਤ ਨਹੀਂ ਪੁਛਦੇ, ਦਾਤਾਂ ਦੇਣ ਲਗਿਆਂ ਕਿਸੇ ਦੀ ਸਲਾਹ ਨਹੀਂ ਲੈਂਦੇ। ਉਹ ਭੋਲਾ ਦਾਤਾ, ਜੋ ਵੀ ਉਸ ਤੋਂ ਕੁਝ ਮੰਗਦਾ ਹੈ, ਉਹ ਦਿੰਦਾ ਹੀ ਰਹਿੰਦਾ ਹੈ।

***ਦੇਦਾ ਦੇ ਲੈਦੇ ਥਕਿ ਪਾਹਿ।।***
***ਜੁਗਾ ਜੁਗੰਤਰਿ ਖਾਹੀ ਖਾਹਿ।।*** ***ਪੰਨਾ - 2***

ਪਰ ਜੀਵ ਦਾ ਐਸਾ ਸੁਭਾਅ ਹੈ ਕਿ ਇਸ ਦੀ ਦੇਹ-ਦੇਹ - ਹੋਰ ਦੇਹ - ਹੋਰ ਦੇਹ - ਹੋਰ ਦੇਹ; ਇਹ ਸਾਰੀ ਜ਼ਿੰਦਗੀ ਨਹੀਂ ਮੁਕਦੀ। ਦਿਤੀਆਂ ਹੋਈਆਂ ਚੀਜ਼ਾਂ ਵਿਚ ਇਸ ਦਾ ਚਿਤ ਲਗਦਾ ਹੈ, ਪ੍ਰਭੂ ਨੂੰ ਹਰ ਛਿਨ ਭੁਲਦਾ ਇਹ ਮਤਲਬੀ ਜੀਵ, ਦਿਤੀਆਂ ਦਾਤਾਂ ਵਿਚ ਹੀ ਮਸਤ ਰਹਿੰਦਾ ਹੈ, ਪਰ ਫੇਰ ਵੀ ਉਹ ਦੇਈ ਜਾਂਦਾ ਹੈ -

***ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ।।*** ***ਪੰਨਾ - 2***

ਜਿਨ੍ਹਾਂ ਦਾ ਅੰਤਰ ਆਤਮੇ ਵਾਹਿਗੁਰੂ ਜੀ ਨਾਲ ਅਟੁੱਟ ਪਿਆਰ ਹੈ, ਉਹ ਰਜ਼ਾ ਵਿਚ ਰਹਿ ਕੇ ਓਹੀ ਕੁਝ ਕਰਦਾ ਹੈ ਜੋ ਵਾਹਿਗੁਰੂ ਜੀ ਨੂੰ ਭਾਉਂਦਾ ਹੈ। ਇਸ ਲਈ ਐਸੇ ਵਡਭਾਗੇ, ਜਿਨ੍ਹਾਂ ਨੂੰ ਪ੍ਰਮੇਸ਼ਰ ਨੇ ਆਪਣਾ ਬਣਾ ਲਿਆ ਹੈ, ਉਨ੍ਹਾਂ ਦਾ ਸੰਸਾਰ ਵਿਚ ਆਉਣਾ ਧੰਨ ਹੈ, ਉਨ੍ਹਾਂ ਨੂੰ ਸਾਰਾ ਸੰਸਾਰ ਧੰਨ-ਧੰਨ ਆਖਦਾ ਹੈ, ਦਰਗਾਹ ਵਿਚ ਵੀ ਉਨ੍ਹਾਂ ਦਾ ਆਦਰ ਹੁੰਦਾ ਹੈ -

***ਰੇ ਰੇ ਦਰਗਹ ਕਹੈ ਨਾ ਕੋਊ।।***
***ਆਉ ਬੈਠੁ ਆਦਰੁ ਸੁਭ ਦੇਊ॥*** ***ਪੰਨਾ - 252***

ਇਨ੍ਹਾਂ ਮਹਾਂਵਾਕਾਂ ਵਿਚ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ ਜਿਹੜੇ ਪ੍ਰਭੂ ਨਾਲ ਪਿਆਰ ਨਹੀਂ ਕਰਦੇ, ਉਹ ਆਪਣੀ ਹਉਮੈ ਦੇ ਵਸ ਹੋਏ ਦਾਤਾਂ ਪ੍ਰਾਪਤ ਕਰਨ ਦੀ ਲੋਚਾ ਰਖਦੇ ਹਨ। ਪ੍ਰਮੇਸ਼ਰ ਨਾਲ ਮਿਲਣ ਦੀ ਲੋਚਾ ਨਹੀਂ ਰਖਦੇ ਪਰ ਉਨ੍ਹਾਂ ਨੂੰ ਇਹ ਭੁੱਲ ਜਾਂਦਾ ਹੈ ਕਿ ਪ੍ਰਭੂ ਨੇ ਆਪਣੇ ਦਰ ਦਾ ਦਰਵਾਜ਼ਾ ਬੰਦ ਕਰਕੇ ਕੁੰਜੀ ਮਹਾਂਪੁਰਖਾਂ ਨੂੰ ਸੌਂਪੀ ਹੋਈ ਹੈ। ਜਦੋਂ ਤਕ ਮਹਾਂਪੁਰਖਾਂ ਦੀ ਸ਼ਰਨ ਵਿਚ ਨਹੀਂ ਆਉਂਦਾ ਅਤੇ ਆਪਣਾ ਤਨ ਮਨ



Sri Satguru Jagjit Singh Ji eLibrary NamdhariElibrary@gmail.com

ਧਨ ਨਹੀਂ ਸੌਂਪ ਦਿੰਦਾ, ਓਨਾਂ ਚਿਰ ਉਸਨੂੰ ਪ੍ਰਭੂ ਦੇ ਦੁਆਰੇ ਦੀ ਕੁੰਜੀ ਦੀ ਪ੍ਰਾਪਤੀ ਨਹੀਂ ਹੁੰਦੀ। ਫੁਰਮਾਨ ਹੈ -

***ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥***
***ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥***
***ਪੰਨਾ - 205***

***ਬਿਨੁ ਸਬਦੈ ਅੰਤਰਿ ਆਨੇਰਾ॥***
***ਨ ਵਸਤੁ ਲਹੈ ਨ ਚੂਕੈ ਫੇਰਾ॥***
***ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ***
***ਗੁਰੁ ਪੂਰੈ ਭਾਗਿ ਮਿਲਾਵਣਿਆ॥ ਪੰਨਾ - 124***

ਗੁਰਮਤਿ ਵਿਚ ਇਹ ਸਪਸ਼ਟ ਕਰਕੇ ਦੱਸਿਆ ਗਿਆ ਹੈ ਕਿ ਸਤਿਗੁਰੂ ਤੋਂ ਬਗੈਰ ਨਾਮ ਪ੍ਰਾਪਤ ਨਹੀਂ ਹੋ ਸਕਦਾ। ਸਤਿਗੁਰੂ ਦਾ ਮਿਲਾਪ ਪੂਰਬਲੇ ਕਰਮਾਂ ਤੋਂ ਬਿਨਾਂ ਨਹੀਂ ਹੋ ਸਕਦਾ। ਧੁਰ ਦਰਗਾਹ ਤੋਂ ਮਸਤਕ ਵਿਚ ਲੇਖ ਲਿਖੇ ਜਾਂਦੇ ਹਨ ਜਿਨ੍ਹਾਂ ਕਰਕੇ ਪੂਰਾ ਸਤਿਗੁਰੂ ਮਿਲਦਾ ਹੈ। ਜੇ ਮਿਲ ਜਾਵੇ ਤਾਂ ਨਾਮ ਪ੍ਰਾਪਤ ਹੁੰਦਾ ਹੈ -

***ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ॥***
***ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ॥***
***ਪੰਨਾ - 649***

***ਪੂਰਬ ਕਰਮ ਅੰਕੁਰ ਜਬ ਪ੍ਰਗਟੇ***
***ਭੇਟਿਓ ਪੁਰਖੁ ਰਸਿਕ ਬੈਰਾਗੀ॥***
***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ***
***ਜਨਮ ਜਨਮ ਕੀ ਸੋਈ ਜਾਗੀ॥ ਪੰਨਾ - 204***

***ਜਿਨ ਮਸਤਕਿ ਧੁਰਿ ਹਰਿ ਲਿਖਿਆ***
***ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ॥ ਪੰਨਾ - 450***

ਸੋ ਇਸ ਕਰਕੇ ਆਪਣੇ ਆਪ ਜੋ ਪ੍ਰਭੂ ਦੀ ਪ੍ਰਾਪਤੀ ਕਰਨਾ ਚਾਹੁੰਦਾ ਹੈ, ਨਹੀਂ ਹੋ ਸਕਿਆ ਕਰਦੀ ਅਤੇ ਵਿਛੋੜੇ ਵਿਚ ਰੋਣਾ ਹੀ ਪੱਲੇ ਪੈਂਦਾ ਹੈ।

***ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥ ਪੰਨਾ - 134***

ਜਦੋਂ ਤਕ ਸਾਧੂ ਦੀ ਸੰਗਤ ਪ੍ਰਾਪਤ ਨਹੀਂ ਹੁੰਦੀ, ਉਸ ਸਮੇਂ ਤਕ ਇਹ ਨਿਗੁਰਾ ਪੁਰਸ਼ ਕਿਸੇ ਕਿਨਾਰੇ ਨਹੀਂ ਪੁਜ ਸਕਿਆ ਕਰਦਾ। ਸਾਧੂ ਦੀ ਸੰਗਤ ਮਿਲਣ ਤੇ ਹੀ ਪਿਆਰ ਦੇ ਮੰਡਲ ਵਿਚ ਪਹੁੰਚ ਸਕਿਆ ਕਰਦਾ ਹੈ ਅਤੇ ਪਿਆਰ ਦਾ ਅਨੰਦ ਮਾਣ ਸਕਦਾ ਹੈ। ਜਿਸ ਦੇ ਮੱਥੇ ਤੇ ਭਾਗ ਲਿਖਿਆ ਹੋਵੇ, ਉਸਨੂੰ ਹਰੀ ਰੂਪ ਅਨੰਦਦਾਇਕ ਮਾਲਕ ਪ੍ਰਾਪਤ ਹੁੰਦਾ ਹੈ। ਉਸਨੂੰ ਇਹ ਜੇਠ ਦਾ ਮਹੀਨਾ ਭਾਵੇਂ ਕੜਕਦੀ ਧੁੱਪ, ਗਰਮ ਲੂਹ ਕਰਕੇ ਅਤਿ ਦੁਖੀ ਕਰਦਾ ਹੈ, ਪਰ ਅਨੰਦਦਾਇਕ ਹੁੰਦਾ ਹੈ। ਇਸ ਲਈ ਅਸੀਂ ਗੁਰੂ ਮਹਾਰਾਜ ਜੀ ਦੇ ਦੱਸੇ ਹੋਏ ਮਾਰਗ ਤੇ ਚੱਲ ਕੇ ਆਪਣੇ ਮਾਨਸ ਜਨਮ ਰੂਪੀ ਜੇਠ ਮਹੀਨੇ ਦੀਆਂ ਤਪਸ਼ਾਂ ਤੋਂ ਬਚ ਕੇ ਪ੍ਰੇਮ ਸ਼ਾਂਤ ਦਾ ਅਨੰਦ, ਸਾਧੂਆਂ ਦੀ ਸੰਗਤ ਪ੍ਰਾਪਤ ਕਰਕੇ, ਗੁਰੂ ਰਜ਼ਾ ਵਿਚ ਰਹਿ ਕੇ ਮਾਣੀਏ।





Sri Satguru Jagjit Singh Ji eLibrary NamdhariElibrary@gmail.com

# ਆਸਾੜੁ

***ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ।।***
***ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ।।***
***ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ।।***
***ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ।।***
***ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ।।***
***ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ।।***
***ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ।।***
***ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ।।***
***ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ।।***
***ਪੰਨਾ – 134***

ਜੇਠ ਦੇ ਮਹੀਨੇ ਗੁਰੂ ਮਹਾਰਾਜ ਜੀ ਨੇ ਸਪਸ਼ਟ ਕੀਤਾ ਸੀ ਕਿ ਪ੍ਰਭੂ ਅੱਗੇ ਸਾਰੇ ਖੰਡ-ਬ੍ਰਹਿਮੰਡ, ਦੇਵੀ, ਦੇਵ-ਦਾਨਵ ਨਿਵ ਰਹੇ ਹਨ। ਕੋਈ ਵੀ ਉਸ ਤੋਂ ਆਕੀ ਨਹੀਂ ਹੈ। ਉਸ ਦੇ ਨਾਲ ਅਸਾਨੂੰ ਜੁੜਨਾ ਪ੍ਰਮ ਸੁਖਾਂ ਦਾ ਦਾਤਾ ਹੈ। ਵਾਹਿਗੁਰੂ ਜੀ ਤੋਂ ਬਾਹਰ ਕੋਈ ਵੀ ਨਹੀਂ ਹੈ ਭਾਵੇਂ ਕਈ ਧਾਰਮਿਕ ਨਿਸ਼ਚਿਆਂ ਦੇ ਵਿਚ ਇਹ ਗੱਲ ਆਉਂਦੀ ਹੈ ਕਿ ਵਾਹਿਗੁਰੂ ਜੀ ਤੋਂ ਸ਼ੈਤਾਨ ਬਾਗੀ ਹੋ ਗਿਆ ਅਤੇ ਦੁਨੀਆਂ ਨੂੰ ਭਲੇ ਕੰਮਾਂ ਤੋਂ ਭਟਕਾ ਕੇ ਐਸ਼ੋ ਇਸ਼ਰਤ, ਪਾਪਾਂ ਦੇ ਵਿਚ ਪ੍ਰਵਿਰਤ ਕਰਾ ਕੇ ਦੋਜ਼ਕ ਦੀ ਅੱਗ ਵਿਚ ਸੜਨ ਦਾ ਅਧਿਕਾਰੀ ਬਣਾ ਦਿਤਾ। ਉਹ ਨਾ ਤਾਂ ਕੋਈ ਉਪਦੇਸ਼ ਸੁਣਨ ਦਿੰਦਾ ਹੈ ਅਤੇ ਨਾ ਹੀ ਕੋਈ ਜਪ ਤਪ ਕਰਨ ਦਿੰਦਾ ਹੈ, ਉਸਨੂੰ ਸ਼ੈਤਾਨ ਆਖਿਆ ਜਾਂਦਾ ਹੈ। ਇਹ ਫਰਿਸ਼ਤਾ ਖੁਦਾ ਦੇ ਹੁਕਮ ਦੇ ਸਾਮ੍ਹਣੇ ਨਾ ਫੁਰਮਾਨੀ ਵਿਚ ਆ ਗਿਆ, ਇਸਨੂੰ ਰੱਬੀ ਸਭਾ ਵਿਚੋਂ ਕੱਢ ਦਿਤਾ ਗਿਆ ਅਤੇ ਇਸ ਨੇ ਕਿਹਾ ਕਿ ਐ ਖੁਦਾ! ਮੈਂ ਕਿਸੇ ਨੂੰ ਵੀ ਤੇਰੇ ਨਾਲ ਪਿਆਰ ਨਹੀਂ ਕਰਨ ਦੇਵਾਂਗਾ ਅਤੇ ਨਾ ਹੀ ਕਿਸੇ ਨੂੰ ਸੱਚ ਦੇ ਰਾਹ ਤੇ ਤੁਰਨ ਦੇਵਾਂਗਾ। ਜੋ ਤੇਰੇ ਬੰਦੇ ਹਦਾਇਤਾਂ ਕਰਨ ਵਾਲੇ, ਨਸੀਹਤਾਂ ਕਰਨ ਵਾਲੇ ਹੋਣਗੇ, ਉਹ ਵੀ ਮੇਰੇ ਹੀ ਬੰਦੇ ਹੋਣਗੇ, ਉਹ ਮੇਰੀ ਬੋਲੀ ਬੋਲਣਗੇ। ਲੋਕਾਂ ਨੂੰ ਮਦਰਾ, ਮਾਸ ਅਤੇ ਭੋਗ ਵਿਲਾਸਾਂ ਵਿਚ ਲਗਾ ਦੇਵਾਂਗਾ। ਉਹ ਦੂਜਿਆਂ ਨੂੰ ਵੀ ਅਜਿਹਾ ਹੀ ਉਪਦੇਸ਼ ਦੇਣਗੇ। ਬਾਬਾ ਫਰੀਦ ਜੀ ਇਸ ਫਰਿਸ਼ਤੇ ਦੀ ਸ਼ਕਤੀ ਅਨੁਭਵ ਕਰਕੇ ਫੁਰਮਾਨ ਕਰਦੇ ਹਨ ਕਿ –

***ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ।।***
***ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ।। ਪੰਨਾ – 1378***

ਏਸੇ ਤਰ੍ਹਾਂ ਨਾਲ ਭਾਰਤੀ ਖਿਆਲ ਵੀ ਹੈ ਕਿ ਹੁਣ ਕਲਜੁਗ ਦਾ ਸਮਾਂ ਚਲ ਰਿਹਾ ਹੈ। ਕਰਮ ਧਰਮ ਨੂੰ ਇਹ ਫਲੀਭੂਤ ਨਹੀਂ ਹੋਣ ਦਿੰਦਾ। ਬੁੱਧ ਧਰਮ



Sri Satguru Jagjit Singh Ji eLibrary NamdhariElibrary@gmail.com

ਦੇ ਅਚਾਰੀਆ ਦਾ ਖਿਆਲ ਹੈ ਕਿ ਮਾਰ ਦੇਵਤਾ ਆਦਮੀ ਨੂੰ ਪੁੱਠੇ ਰਾਹ ਪਾਉਂਦਾ ਹੈ, ਇਨ੍ਹਾਂ ਨੂੰ ਪ੍ਰਭੂ ਤੋਂ ਆਕੀ ਦਸਦੇ ਹਨ ਪਰ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਵਾਹਿਗੁਰੂ ਜੀ ਸਭ ਤੋਂ ਵੱਡੇ ਹਨ ਅਤੇ ਉਸ ਦੇ ਅੱਗੇ ਸਾਰੇ ਨਿਵਦੇ ਹਨ।

ਹੁਣ ਅਸਾੜ ਦੇ ਮਹੀਨੇ ਬਾਰੇ ਫੁਰਮਾਨ ਹੈ ਕਿ ਅਸਾੜ ਵਿਚ ਅਤਿ ਦੀ ਗਰਮੀ ਹੋਇਆ ਕਰਦੀ ਹੈ ਪਰ ਜਿਨ੍ਹਾਂ ਦੇ ਅੰਦਰ ਵਾਹਿਗੁਰੂ ਜੀ ਦੇ ਪਿਆਰ ਦੀਆਂ ਕਾਂਗਾਂ ਉਠਦੀਆਂ ਹਨ, ਉਨ੍ਹਾਂ ਨੂੰ ਅਸਾੜ ਦੀ ਗਰਮੀ ਪੋਹ ਨਹੀਂ ਸਕਦੀ। ਜਿਹੜੇ ਹਿਰਦੇ ਮਾਇਆ ਅਗਨ ਨੇ ਜਾਲ ਦਿਤੇ ਹਨ, ਉਨ੍ਹਾਂ ਨੂੰ ਇਹ ਮਹੀਨਾ ਤਪਸ਼ ਭਰਿਆ ਲਗਦਾ ਹੈ ਪਰ ਜੋ ਨਾਮ ਨਾਲ ਜੁੜੇ ਹਨ, ਉਨ੍ਹਾਂ ਦਾ ਮਨ ਤੇ ਤਨ ਦੋਵੇਂ ਸੀਤਲ ਹੋਏ ਹੋਏ ਹਨ - ਨਾਮ ਦੀ ਠੰਢਕ ਨਾਲ। ਫੁਰਮਾਨ ਹੈ -

***ਉਠੰਦਿਆ ਬਹਿੰਦਿਆ ਸਵੰਦਿਆ ਸੁਖੁ ਸੋਇ॥***
***ਨਾਨਕ ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ॥ ਪੰਨਾ - 321***

ਪਿਛਲੇ ਮਹੀਨੇ ਵਿਚ ਗੁਰੂ ਪੰਜਵੇਂ ਪਾਤਸ਼ਾਹ ਜੀ ਲਾਹੌਰ ਦੇ ਅੰਦਰ ਬੁਲਾਏ ਗਏ ਸਨ ਅਤੇ ਆਪ ਨੂੰ ਉਬਲਦੀਆਂ ਦੇਗਾਂ ਵਿਚ ਉਬਾਲਿਆ ਗਿਆ, ਅੱਗ ਵਰਗੀ ਲਾਲ ਹੋਈ ਤਵੀ ਦੇ ਉਪਰ ਬਿਠਾਇਆ ਗਿਆ, ਸੀਸ ਉਤੇ ਅੱਗ ਵਰਗਾ ਰੇਤਾ ਏਸ ਕਰਕੇ ਪਾਇਆ ਗਿਆ ਕਿ ਆਪ ਸੁਰਤ ਨੂੰ ਦਸਵੇਂ ਦੁਆਰ ਵਿਚ ਸਥਿਤ ਨਾ ਕਰ ਲੈਣ ਜਿਥੇ ਦੁਖ-ਸੁਖ, ਭੁਖ, ਪਿਆਸ ਨਹੀਂ ਵਿਆਪਿਆ ਕਰਦੀ ਜਿਵੇਂ ਕਿ ਬਾਣੀ ਅੰਦਰ ਦਸਦੇ ਹਨ -

***ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥***
***ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥***
***ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥***
***ਪੰਨਾ - 1414***

ਪਰ ਗੁਰੂ ਮਹਾਰਾਜ ਜੀ ਨੇ ਨਾਮ ਦੀ ਸੀਤਲਤਾ ਐਤਨੀ ਵਰਤਾ ਦਿਤੀ ਕਿ ਜਦੋਂ ਮੀਆਂ ਮੀਰ ਜੀ ਇਹ ਹਾਲਤ ਵੇਖ ਕੇ ਉਚੀ ਆਖਦੇ ਹਨ, "ਮਹਾਨ ਜ਼ੁਲਮ! ਮਹਾਨ ਜ਼ੁਲਮ! ਘੋਰ ਜ਼ੁਲਮ! ਇਹ ਹਕੂਮਤ ਇਸ ਜ਼ੁਲਮ ਦੇ ਭਾਰ ਨਾਲ ਟੁੱਟ ਕੇ ਟੁਕੜੇ-ਟੁਕੜੇ ਹੋ ਜਾਵੇਗੀ।" ਉਸ ਵੇਲੇ ਗੁਰੂ ਮਹਾਰਾਜ ਜੀ ਪੀਰ ਮੀਆਂ ਮੀਰ ਨੂੰ ਵੀ ਰੋਕ ਦਿੰਦੇ ਹਨ ਕਿ ਪੀਰ ਜੀ! ਦੇਖਿਓ ਕੋਈ ਬਚਨ ਨਾ ਕਰ ਦਿਓ, ਬਦ-ਦੁਆ ਨਾ ਦੇ ਦੇਣੀ। ਪੀਰ ਕਹਿਣ ਲੱਗਿਆ ਕਿ ਮਹਾਰਾਜ! ਤੁਸੀਂ ਐਤਨਾ ਜ਼ੁਲਮ ਕਿਉਂ ਸਹਿਨ ਕਰ ਰਹੇ ਹੋ? ਤੁਹਾਡੀ ਇਕ ਨਿਗ੍ਹਾ ਇਸ ਸਾਰੇ ਬ੍ਰਹਿਮੰਡ ਨੂੰ ਸਮੇਟ ਸਕਦੀ ਹੈ, ਫਿਰ ਤੁਸੀਂ ਕਿਉਂ ਨਹੀਂ ਕਹਿ ਰਹੇ? ਮਹਾਰਾਜ ਕਹਿਣ ਲੱਗੇ ਕਿ ਮੀਆਂ ਮੀਰ! ਕਿਸ ਨੂੰ ਸਰਾਪ ਦੇਈਏ? ਐਥੇ ਤਾਂ ਵਾਹਿਗੁਰੂ ਜੀ ਤੋਂ ਬਗੈਰ ਹੋਰ ਹੈ ਹੀ ਕੋਈ ਨਹੀਂ। ਕਿਤਨੀ ਸ਼ਾਂਤੀ ਤਨ ਤੇ ਮਨ ਦੇ ਅੰਦਰ ਹੈ। ਗੁਰੂ ਮਹਾਰਾਜ ਜੀ ਨੇ ਪ੍ਰਤੱਖ ਰੂਪ ਵਿਚ ਜਣਾ ਦਿਤਾ ਕਿ ਅਸਾੜ ਦੀ ਤਪਸ਼, ਨਾਮ ਵਿਹੂਣਿਆਂ ਨੂੰ ਹੋਇਆ ਕਰਦੀ ਹੈ, ਜਿਹੜੇ ਆਪਣੇ ਆਪ ਨੂੰ ਸਾਢੇ ਤਿੰਨ ਹੱਥ ਦੀ, ਪੰਜਾਂ ਤੱਤਾਂ ਦੀ ਬਣੀ ਹੋਈ ਦੇਹ ਮੰਨਦੇ ਹਨ। ਜਿਨ੍ਹਾਂ ਦੀ ਸਥਿਤੀ ਆਤਮ ਸਰੂਪ ਵਿਚ ਹੋ ਚੁੱਕੀ ਹੈ,



Sri Satguru Jagjit Singh Ji eLibrary NamdhariElibrary@gmail.com

ਉਥੇ ਸਦੀਵ ਖੇੜਾ ਹੀ ਖੇੜਾ, ਅਨੰਦ ਹੀ ਅਨੰਦ ਹੈ; ਐਨੀ ਠੰਢਕ ਹੈ ਕਿ ਸਾਰੀ ਦੁਨੀਆਂ ਦੀ ਤਪਸ਼ ਦੂਰ ਕਰਨ ਦੇ ਸਮਰੱਥ ਹੋਇਆ ਕਰਦੀ ਹੈ। ਨਾਮ ਤੋਂ ਵਿਹੂਣਾ **air conditioned** ਕਮਰਿਆਂ ਦੇ ਅੰਦਰ ਬੈਠਾ ਵੀ ਮਨ ਦੀ ਤਪਸ਼ ਦੇ ਕਾਰਨ **frustration** 'ਚ ਹੋਇਆ ਕਰਦਾ ਹੈ, ਉਸ ਨੂੰ ਸੁੰਦਰ ਸੇਜਾਂ, ਅਨੇਕ ਸੁਖ, ਸੁਗੰਧੀਆਂ; ਸੁਖ ਨਹੀਂ ਦੇ ਸਕਦੀਆਂ। ਵਾਹਿਗੁਰੂ ਜੀ ਦੀ ਪਛਾਣ ਤੋਂ ਬਿਨਾਂ, ਜੋ ਇਸੇ ਸਰੀਰ ਵਿਚ ਆਪਣਾ ਆਸਣ ਲਾਈਂ ਸਭ ਕੁਝ ਕਰ ਰਹੇ ਹਨ, ਵਿਸ਼ਟਾ ਦੇ ਕੀੜੇ ਵਾਂਗੂੰ ਕੁਰਬਲ-ਕੁਰਬਲ ਕਰਦਾ, ਪਦਾਰਥਾਂ ਵਿਚ ਅੰਸ ਮਾਤਰ ਵੀ ਸੁਖ ਨਹੀਂ ਹੋਇਆ ਕਰਦਾ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥***
***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥***
***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥***
***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥***
***ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥***

***ਪੰਨਾ - 707***

ਵਾਹਿਗੁਰੂ ਜੀ ਨੂੰ ਛੱਡ ਕੇ, ਜੋ ਦੁਨੀਆਂ ਦੇ ਕਿਸੇ ਮਨੁੱਖ ਦੀ ਆਸ ਵਿਚ ਰਹਿੰਦੇ ਹਨ, ਉਹ ਸੁਖ ਨਹੀਂ ਮਾਣ ਸਕਿਆ ਕਰਦੇ -

***ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥ ਪੰਨਾ-134***

ਕਿਉਂਕਿ ਜਿਸ ਮਨੁੱਖ ਦੀ ਉਹ ਆਸ ਰੱਖਦੇ ਹਨ, ਉਹ ਮਨੁੱਖ ਤਾਂ ਆਪ ਹੀ ਦੁਖਾਂ ਨਾਲ ਭਰਿਆ ਪਿਆ ਹੈ, ਉਹ ਕਿਸੇ ਨੂੰ ਕੀ ਸੁਖ ਦੇ ਸਕਦਾ ਹੈ। ਗੁਰੂ ਮਹਾਰਾਜ ਜੀ ਦਸਦੇ ਹਨ ਕਿ ਐ ਮਨੁੱਖ! ਜੇ ਤੂੰ ਆਸ ਕਰਨੀ ਹੈ ਤਾਂ ਇਕ ਵਾਹਿਗੁਰੂ ਜੀ ਦੀ ਆਸ ਰੱਖ, ਜਿਸ ਦੇ ਘਰ ਸਭ ਕੁਝ ਹੈ, ਜੋ ਤੇਰੇ ਸਾਰੇ ਦੁਖਾਂ ਦਾ ਇਲਾਜ ਕਰ ਸਕਦਾ ਹੈ। ਉਸ ਨੇ ਤੇਰੀਆਂ ਕਮੀਆਂ ਨੂੰ ਦੇਖ ਕੇ ਤੇਰੇ ਅੰਦਰ ਪਹਿਲਾਂ ਹੀ ਸੁਖਾਂ ਦਾ ਰਤਨ ਰੂਪੀ ਨਾਮ, ਸਰੀਰ ਵਿਚ ਰੱਖ ਦਿਤਾ ਹੈ -

***ਨਉਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥ ਪੰਨਾ - 293***

***ਹਰਿ ਅਉਖਧੁ ਸਭ ਘਟ ਹੈ ਭਾਈ॥***
***ਗੁਰ ਪੂਰੇ ਬਿਨੁ ਬਿਧਿ ਨ ਬਨਾਈ॥***
***ਗੁਰਿ ਪੂਰੈ ਸੰਜਮੁ ਕਰਿ ਦੀਆ॥***
***ਨਾਨਕ ਤਉ ਫਿਰਿ ਦੂਖ ਨ ਥੀਆ॥ ਪੰਨਾ - 259***

ਇਹ ਦਵਾਈ ਸਮਰੱਥ ਗੁਰੂ ਦੀ ਦੱਸੀ ਹੋਈ ਜੁਗਤ ਦੇ ਮੁਤਾਬਿਕ ਅੰਦਰੋਂ ਪ੍ਰਾਪਤ ਹੋ ਸਕਦੀ ਹੈ। ਇਸ ਕਰਕੇ ਤੂੰ ਮਾਨਸ ਦੀ ਆਸ ਛੱਡ ਕੇ ਵਾਹਿਗੁਰੂ ਜੀ ਦੀ ਆਸ ਵਿਚ ਰਹਿ, ਜੋ ਤੇਰੇ ਘਟ-ਘਟ ਵਿਚ ਵਿਆਪਕ ਹੈ। ਉਹ ਆਪ ਹੀ



Sri Satguru Jagjit Singh Ji eLibrary NamdhariElibrary@gmail.com

ਆਪਣੀ ਮੌਜ ਵਿਚ ਕ੍ਰਿਆ ਕਰ ਰਿਹਾ ਹੈ, ਇਕ ਅਗੰਮੀ ਖੇਲ੍ਹ ਖੇਡ ਰਿਹਾ ਹੈ, ਉਸ ਅਗੋਚਰ ਨੂੰ ਪਛਾਣ ਅਤੇ ਜੋ ਤੇਰੇ ਅੰਦਰ ਮੈਂ ਭਾਵ ਹੈ, ਉਹ ਇਕ ਪ੍ਰਛਾਵਾਂ ਹੈ, ਝੂਠਾ ਹੈ, ਉਹ ਅਣਹੋਣੀ ਚੀਜ਼ ਹੈ, ਜਿਸਨੂੰ ਅਗਿਆਨ ਦਾ ਭਰਮ ਭੁਲਾਵਾ ਆਖਿਆ ਜਾਂਦਾ ਹੈ। ਤੂੰ ਆਪਣੇ ਆਪ ਨੂੰ ਵਾਹਿਗੁਰੂ ਤੋਂ ਵਖਰਾ ਮੰਨ ਕੇ ਜਨਮ ਮਰਨ ਦੇ ਚੱਕਰ ਵਿਚ ਪਿਆ ਹੋਇਆ ਹੈਂ ਅਤੇ ਜਮਾਂ ਦੀ ਫਾਹੀ ਖਰਬਾਂ-ਖਰਬਾਂ ਸਾਲ ਦੀ ਤੇਰੇ ਗਲ ਵਿਚ ਪੈ ਚੁੱਕੀ ਹੈ ਪਰ ਤੂੰ ਪੂਰੇ ਸਤਿਗੁਰੂ ਨੂੰ ਮਿਲ ਕੇ ਇਸ ਝੂਠੇ ਅਧਿਆਸ ਦੇ ਜਾਲ ਵਿਚੋਂ ਬਾਹਰ ਨਹੀਂ ਨਿਕਲ ਸਕਿਆ। ਪਹਿਲਾਂ ਤਾਂ ਤੂੰ ਆਪਣੇ ਆਪ ਨੂੰ ਸਾਢੇ ਤਿੰਨ ਹੱਥ ਦੀ ਦੇਹ ਮੰਨਦਾ ਹੈਂ, ਫੇਰ ਤੂੰ ਆਪਣੇ ਆਪ ਨੂੰ ਸੂਖਸ਼ਮ ਸਰੀਰ ਮੰਨਣ ਲਗ ਜਾਂਦਾ ਹੈਂ, ਕਾਰਨ ਸਰੀਰ ਮੰਨਦਾ ਹੈਂ ਅਤੇ ਇਸ ਤੋਂ ਵੀ ਉਪਰ ਜੇ ਸੁਰਤ ਉਚੀ ਹੋ ਜਾਵੇ ਤਾਂ ਤੂੰ ਆਪਣੇ ਆਪ ਨੂੰ ਜੀਵ ਮੰਨਦਾ ਰਹਿੰਦਾ ਹੈਂ ਪਰ ਹਨੇਰ੍ਹੇ ਵਿਚ ਭੁੱਲਿਆ ਹੋਇਆ ਤੂੰ ਨਹੀਂ ਜਾਣਦਾ ਕਿ ਤੇਰਾ ਸਰੂਪ 'ਆਤਮਾ' ਹੈ; ਤੇਰੇ ਅਤੇ ਵਾਹਿਗੁਰੂ ਵਿਚ ਕੋਈ ਵੀ ਫਰਕ ਨਹੀਂ ਹੈ। ਇਸ ਪ੍ਰਕਾਸ਼ ਤੋਂ ਹੀਣਾ ਰਹਿ ਕੇ ਤੂੰ ਜਮਾਂ ਦੀ ਫਾਸੀ ਗਲ ਵਿਚ ਪਾਈ ਹੋਈ ਹੈ-

***ਦੂਜੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥***

***ਪੰਨਾ - 134***

ਇਹ ਤੇਰੇ ਹੀ ਕੀਤੇ ਹੋਏ ਕਰਮਾਂ ਦਾ ਫਲ ਹੈ ਜੋ ਤੈਨੂੰ ਭੋਗਣੇ ਪੈ ਰਹੇ ਹਨ -

***ਜੇਹਾ ਬੀਜੈ ਸੁ ਲੁਣੈ ਮਥੈ ਜੋ ਲਿਖਿਆਸੁ॥*** ***ਪੰਨਾ - 134***

ਕੀਤੇ ਹੋਏ ਕਰਮਾਂ ਦਾ ਫਲ ਐਥੇ ਵੀ ਭੁਗਤਣਾ ਪੈਂਦਾ ਹੈ, ਦਰਗਾਹ ਵਿਚ ਜਾ ਕੇ ਵੀ ਭੋਗਦਾ ਹੈ। ਮਾੜੇ ਕਰਮਾਂ ਦੇ ਫਲ ਕਰਕੇ -

***ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥***
***ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥***

***ਪੰਨਾ - 1425***

ਕਰਮ ਹਮੇਸ਼ਾਂ ਹਉਮੈ ਨੂੰ ਭੋਗਣੇ ਪੈਂਦੇ ਹਨ। ਹਉਮੈ ਇਕ ਜਜ਼ਬਾ ਹੈ ਜਿਸ ਦੇ ਅਧੀਨ ਹੋਈ ਚੇਤਨ ਸੁਰਤ ਆਪਣੇ ਆਪ ਨੂੰ ਵਾਹਿਗੁਰੂ ਜੀ ਤੋਂ ਵਖਰੀ ਮੰਨਦੀ ਹੈ। ਸਤਿਸੰਗ, ਮਹਾਂਪੁਰਸ਼ਾਂ ਦੀ ਸੰਗਤ ਤੋਂ ਹੀਣਾ ਰਹਿ ਕੇ ਪੁਰਸ਼ ਮਾਇਆ ਦੇ ਰਸਾਂ-ਕਸਾਂ ਵਿਚ ਉਲਝ ਜਾਂਦਾ ਹੈ ਅਤੇ ਮੇਰੀ ਹੀ ਮੇਰੀ ਕਰਕੇ ਜਨਮ ਬਿਰਥਾ ਗੁਆ ਲੈਂਦਾ ਹੈ। ਇਹ ਉਮਰ ਰੂਪੀ ਰੈਣ ਲੰਘ ਜਾਂਦੀ ਹੈ, ਪਛਤਾਵਾ ਪੱਲੇ ਰਹਿ ਜਾਂਦਾ ਹੈ; ਆਇਆ ਤਾਂ ਪ੍ਰਮੇਸ਼ਰ ਨੂੰ ਮਿਲਣ ਵਾਸਤੇ ਸੀ। ਵਾਹਿਗੁਰੂ ਜੀ ਇਸ ਦੇ ਅੰਦਰ ਆਸਣ ਲਾਈ ਇਸ ਦਾ ਇੰਤਜ਼ਾਰ ਕਰ ਰਹੇ ਹਨ। ਸੰਤ, ਮਹਾਂਪੁਰਸ਼ ਹਾਕਾਂ ਮਾਰ-ਮਾਰ ਕੇ ਇਸਨੂੰ ਖਬਰਦਾਰ ਕਰਦੇ ਹਨ, ਯਾਦ ਕਰਾਉਂਦੇ ਹਨ ਕਿ ਤੂੰ ਮਾਤਾ ਦੇ ਉਦਰ ਵਿਚ ਸਵਾਸ-ਸਵਾਸ ਨਾਮ ਧੁਨ ਵਿਚ ਮਸਤ ਸੀ, ਉਸ ਨਾਮ ਧੁਨ ਕਰਕੇ ਤੇਰੇ ਅੰਦਰ ਪ੍ਰਕਾਸ਼ ਸੀ। ਇਕ ਸਮਾਧੀ ਦੀ ਅਵਸਥਾ ਵਿਚ ਲੀਨ ਹੋਇਆ ਗਰਭ ਅਗਨ ਤੋਂ ਬਚ ਕੇ ਸੰਸਾਰ ਵਿਚ ਆਇਆ। ਪਰ ਫਿਰ ਮਾਇਆ ਦੇ ਅਸਰ ਵਿਚ ਫਸ ਕੇ ਉਸ ਪ੍ਰਭੂ ਨੂੰ ਭੁੱਲ ਕੇ ਫਿਰ ਉਨ੍ਹਾਂ ਕੰਮਾਂ ਵਿਚ ਲਗ ਗਿਆ ਜਿਨ੍ਹਾਂ ਨਾਲ ਅਨੇਕਾਂ ਵਾਰੀ ਜਨਮ ਮਰਨ ਦੇ ਦੁਖ ਕੱਟ ਚੁਕਿਆ ਹੈ -



Sri Satguru Jagjit Singh Ji eLibrary NamdhariElibrary@gmail.com

*ਯਾ ਜੁਗ ਮਹਿ ਏਕਹਿ ਕਉ ਆਇਆ।।*
*ਜਨਮਤ ਮੋਹਿਓ ਮੋਹਨੀ ਮਾਇਆ।।*
*ਗਰਭ ਕੁੰਟ ਮਹਿ ਉਰਧ ਤਪ ਕਰਤੇ।।*
*ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ।।*
*ਉਰਝਿ ਪਰੇ ਜੋ ਛੋਡਿ ਛਡਾਨਾ।।*
*ਦੇਵਨਹਾਰੁ ਮਨਹਿ ਬਿਸਰਾਨਾ।।* *ਪੰਨਾ – 251*

ਇਹ ਗੱਲਾਂ ਤੇਰੇ ਚਿਤ ਚੇਤੇ ਵੀ ਨਾ ਰਹੀਆਂ ਅਤੇ ਨਾ ਹੀ ਸਤਿਪੁਰਸ਼ਾਂ ਦੀ ਸਤਿ ਦੀ ਆਵਾਜ਼ ਤੂੰ ਮੰਨੀਂ, ਸਗਵਾਂ ਇਸ ਦੇ ਵਿਪਰੀਤ, ਸਤਿਪੁਰਸ਼ਾਂ ਦੀ ਨਿੰਦਿਆ ਕਰਦਾ ਰਿਹਾ। ਫਲ ਕੀ ਹੋਇਆ? ਸਮਾਂ ਗੁਜ਼ਰ ਗਿਆ, ਜਮ ਫੇਰ ਫੰਧਾ ਲੈ ਕੇ ਆ ਗਏ, ਗਲ ਵਿਚ ਪਾ ਲਿਆ; ਫੇਰ ਪਛਤਾਇਆ –

*ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ।।*
*ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ।।* *ਪੰਨਾ – 134*

*ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ।।*
*ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ।।*
*ਅਗੈ ਕਰਣੀ ਕੀਰਿਤ ਵਾਚੀਐ ਬਹਿ ਲੇਖਾ ਕਰਿ ਸਮਝਾਇਆ।।*
*ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ।।*
*ਮਨਿ ਅੰਧੈ ਜਨਮੁ ਗਵਾਇਆ।।* *ਪੰਨਾ – 464*

ਜੋ ਕੁਝ ਸੰਸਾਰ ਵਿਚ ਪਾਪਾਂ ਨਾਲ, ਮਾਇਆ ਇਕੱਠੀ ਕੀਤੀ ਸੀ, ਉਹ ਤੁਰਦਿਆਂ ਨਾਲ ਨਾ ਗਈ। ਮਾਇਆ ਦਾ ਮੋਹ ਪਰਲੋਕ ਵਿਚ ਵੀ ਇਸਨੂੰ ਜਲਾਉਂਦਾ ਹੈ। ਪਰ ਇਕਨਾਂ ਨੂੰ ਸੋਝੀ ਆ ਗਈ, ਉਸਨੇ ਸਤਿਪੁਰਸ਼ਾਂ, ਸਾਧੂਆਂ, ਸੰਤਾਂ, ਆਰਫਾਂ, ਪੀਰਾਂ, ਫਕੀਰਾਂ ਦੀ ਹੱਕ ਦੀ ਅਵਾਜ਼ ਸੁਣੀ ਅਤੇ ਸਮਰੱਥ ਗੁਰੂ ਤੋਂ ਸ਼ਬਦ ਪ੍ਰਾਪਤ ਕਰਕੇ ਘਾਲ ਕਮਾਈ ਕੀਤੀ; ਉਹ ਜਦੋਂ ਇਸ ਸੰਸਾਰ ਤੋਂ ਜਾਂਦਾ ਹੈ ਤਾਂ ਧੰਨ-ਧੰਨ ਹੁੰਦੀ ਹੈ, ਜੈ-ਜੈ ਕਾਰ ਹੁੰਦੀ ਹੈ। ਉਨ੍ਹਾਂ ਨੂੰ ਜਮਦੂਤ ਅਰੇ-ਅਰੇ ਨਹੀਂ ਕਹਿੰਦੇ, ਸਗਮਾਂ ਜਮ ਆਦਰ ਦਿੰਦੇ ਹਨ, ਸੇਵਾ ਕਰਦੇ ਹਨ –

*ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ।।* *ਪੰਨਾ – 134*

ਸਾਧੂਆਂ ਦੀ ਸੰਗਤ ਕਰਕੇ ਕੀ ਮਿਲਿਆ ਤੇ ਕੀ ਘਾਲ ਕਮਾਈ ਕੀਤੀ –

*ਜਿਸੁ ਵਖਰ ਕਉ ਲੈਨਿ ਤੂ ਆਇਆ।।*
*ਰਾਮ ਨਾਮੁ ਸੰਤਨ ਘਰਿ ਪਾਇਆ।।*
*ਤਜਿ ਅਭਿਮਾਨੁ ਲੇਹੁ ਮਨ ਮੋਲਿ।।*
*ਰਾਮ ਨਾਮੁ ਹਿਰਦੇ ਮਹਿ ਤੋਲਿ।।*
*ਲਾਦਿ ਖੇਪ ਸੰਤਹ ਸੰਗਿ ਚਾਲੁ।।*
*ਅਵਰ ਤਿਆਗਿ ਬਿਖਿਆ ਜੰਜਾਲ।।*
*ਧੰਨਿ ਧੰਨਿ ਕਹੈ ਸਭੁ ਕੋਇ।।*
*ਮੁਖ ਊਜਲ ਹਰਿ ਦਰਗਹ ਸੋਇ।।*



Sri Satguru Jagjit Singh Ji eLibrary NamdhariElibrary@gmail.com

*ਇਹੁ ਵਾਪਾਰੁ ਵਿਰਲਾ ਵਾਪਾਰੈ॥*
*ਨਾਨਕ ਤਾ ਕੈ ਸਦ ਬਲਿਹਾਰੈ॥* *ਪੰਨਾ - 283*

ਪਰ ਹੈਰਾਨੀ ਦੀ ਗੱਲ ਹੈ ਕਿ ਵਿਰਲੇ ਹੀ ਐਸੇ ਪੁਰਸ਼ ਹਨ ਜਿਹੜੇ ਅਵਾਜ਼-ਏ-ਹੱਕ ਨੂੰ ਸੁਣਦੇ ਹਨ ਅਤੇ ਦਰਗਾਹ ਲਈ ਪੂੰਜੀ ਬੰਨ੍ਹਦੇ ਹਨ, ਜਿਥੇ ਦੁਨੀਆਂ ਦੀ ਕੋਈ ਚੀਜ਼ ਨਾਲ ਨਹੀਂ ਜਾਂਦੀ ਅਤੇ ਨਾ ਹੀ ਦੁਨਿਆਵੀ ਰਿਸ਼ਤਿਆਂ ਵਿਚੋਂ ਕਿਸੇ ਦਾ ਹੱਥ ਉਥੇ ਅਪੜਦਾ ਹੈ -

*ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥*
*ਹਰਿ ਕਾ ਨਾਮੁ ਊਹਾ ਸੰਗਿ ਤੋਸਾ॥*
*ਜਿਹ ਪੈਡੇ ਮਹਾ ਅੰਧ ਗੁਬਾਰਾ॥*
*ਹਰਿ ਕਾ ਨਾਮੁ ਸੰਗਿ ਉਜਿਆਰਾ॥*
*ਜਹਾ ਪੰਥਿ ਤੇਰਾ ਕੋ ਨ ਸਿਞਾਨੂ॥*
*ਹਰਿ ਕਾ ਨਾਮੁ ਤਹ ਨਾਲਿ ਪਛਾਨੂ॥*
*ਜਹ ਮਹਾ ਭਇਆਨ ਤਪਤਿ ਬਹੁ ਘਾਮ॥*
*ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥*
*ਜਹਾ ਤ੍ਰਿਖਾ ਮਨ ਤੁਝੁ ਆਕਰਖੈ॥*
*ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥* *ਪੰਨਾ - 264*

ਗੁਰੂ ਮਹਾਰਾਜ ਜੀ ਦੱਸਦੇ ਹਨ ਕਿ ਪਿਆਰਿਓ! ਅਰਦਾਸ ਕਰੋ ਉਸ ਦੁਨੀਆਂ ਦੇ ਮਾਲਕ ਅੱਗੇ ਜਿਸ ਤੋਂ ਤੁਸੀਂ ਹਉਮੈ ਦੇ ਅਧੀਨ ਹੋਏ ਵਖਰੇ ਹੋ ਚੁੱਕੇ ਹੋਂ। ਹਿਰਦੇ ਤੋਂ, ਬਾਰ-ਬਾਰ ਕਹੋ -

*ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥*
*ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥*
*ਪੰਨਾ - 134*

ਜਿਸ ਦੇ ਮਨ ਵਿਚ ਵਾਹਿਗੁਰੂ ਦਾ ਨਾਮ ਵਸ ਗਿਆ, ਉਸ ਨੂੰ ਇਹ ਅਸਾੜ ਡਰਾਉਣਾ ਤੇ ਤਪਸ਼ ਭਰਿਆ ਨਹੀਂ ਲਗਦਾ, ਉਸਦੇ ਅੰਦਰ ਠੰਢਕ ਦਾ ਵਾਸ ਹੋ ਜਾਇਆ ਕਰਦਾ ਹੈ। ਮਨ ਦੀ ਸ਼ਾਂਤੀ ਐਨੀ ਵਧ ਜਾਂਦੀ ਹੈ ਕਿ ਉਹ ਸਦਾ ਅਨੰਦ ਵਿਚ ਰਹਿੰਦਾ ਹੈ ਅਤੇ ਅਸਾੜ ਦਾ ਮਹੀਨਾ ਹਰ ਤਰ੍ਹਾਂ ਦੇ ਨਾਲ ਉਸਨੂੰ ਸੁਹਾਵਣਾ ਲੱਗਣ ਲੱਗ ਜਾਂਦਾ ਹੈ, ਜਿਸ ਦੇ ਅੰਦਰ ਨਾਮ ਧੁਨ ਹੁੰਦੀ ਹੈ -

*ਅਸਾੜੁ ਸੁਹੰਦਾ ਤਿਸੁ ਲਗੈ*
*ਜਿਸੁ ਮਨਿ ਹਰਿ ਚਰਣ ਨਿਵਾਸ॥* *ਪੰਨਾ - 134*





Sri Satguru Jagjit Singh Ji eLibrary NamdhariElibrary@gmail.com

# ਸਾਵਣਿ

***ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ।।***
***ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ।।***
***ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ।।***
***ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ।।***
***ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ।।***
***ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ।।***
***ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ।।***
***ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ।।***
***ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ।।***

***ਪੰਨਾ – 134***

ਹਾੜ ਦਾ ਮਹੀਨਾ ਉਨ੍ਹਾਂ ਨੂੰ ਤਪਦਾ ਪ੍ਰਤੀਤ ਨਾ ਹੋਇਆ ਜਿਨ੍ਹਾਂ ਨੇ ਅੰਦਰ ਵਾਹਿਗੁਰੂ ਜੀ ਦੇ ਚਰਨਾਂ ਦਾ ਵਾਸਾ ਸਾਖਸ਼ਾਤ ਰੂਪ ਵਿਚ ਪ੍ਰਗਟ ਤੱਕਿਆ ਜਿਵੇਂ ਹਾੜ੍ਹ ਦੇ ਮਹੀਨੇ ਅੱਧੇ ਹਾੜ੍ਹ ਤੋਂ ਘਟਾਂ ਉਮੰਡ ਪੈਂਦੀਆਂ ਹਨ ਅਤੇ ਬੱਦਲ ਅਸਮਾਨ ਨੂੰ ਢੱਕ ਲੈਂਦੇ ਹਨ, ਠੰਢੀ ਵਾਯੂ ਰੁਮਕ ਪੈਂਦੀ ਹੈ, ਮੀਂਹ ਵਰ੍ਹਦੇ ਹਨ, ਨਦੀਆਂ, ਨਾਲੇ ਉਛਲ-ਉਛਲ ਕੇ ਚਲਦੇ ਹਨ, ਜੀਵ ਜੰਤੂ ਸੁਖ ਦਾ ਸਾਹ ਲੈਂਦੇ ਹਨ ਅਤੇ ਧਰਤੀ ਉਪਰ ਹਰਿਆਵਲ ਦ੍ਰਿਸ਼ਟੀਗੋਚਰੇ ਹੋਣ ਲਗ ਜਾਂਦੀ ਹੈ। ਸਾਰੀ ਪ੍ਰਕ੍ਰਿਤੀ ਮੀਂਹ ਦਾ ਮਿਲਾਪ ਹੋਣ ਨਾਲ ਨਿਖਾਰ ਵਿਚ ਆ ਜਾਇਆ ਕਰਦੀ ਹੈ। ਪਹਾੜਾਂ ਦੀਆਂ ਚੋਟੀਆਂ, ਕੁਠਾਰਾਂ ਧੋ ਹੋ ਜਾਂਦੀਆਂ ਹਨ, ਦਰਖਤਾਂ ਦੇ ਮੁਰਝਾਏ ਹੋਏ ਪੱਤੇ ਹਨੇਰ੍ਹੀਆਂ ਚਲ ਕੇ ਧੂੜ ਨਾਲ ਲੱਥ-ਪੱਥ ਹੋਏ ਧੋਤੇ ਜਾਂਦੇ ਹਨ ਅਤੇ ਨਿਖਰ ਕੇ ਝੂੰਮਣੀਆਂ ਵਿਚ ਆ ਜਾਂਦੇ ਹਨ। ਪਾਂਧੀ ਅਰਾਮ ਕਰਨ ਲਈ ਨਿਖਰੇ ਹੋਏ ਬ੍ਰਿਛਾਂ ਹੇਠ ਬੈਠ ਕੇ ਅਰਾਮ ਕਰਦੇ ਹਨ। ਇਸ ਵਾਤਾਵਰਣ ਦਾ ਅਸਰ, ਇਸ ਨਿਖਾਰ ਦਾ ਦ੍ਰਿਸ਼ ਆਦਮੀ ਦੇ ਸਰੀਰ ਅੰਦਰ ਇਕ ਅਜੀਬ ਹੀ ਅਸਰ ਪੈਦਾ ਕਰਿਆ ਕਰਦਾ ਹੈ। ਜੇਠ ਤੇ ਹਾੜ੍ਹ ਦੀ ਤਪਸ਼ ਵਿਚ ਇਹ ਤਬਦੀਲੀ ਆਦਮੀ ਦੇ ਅੰਦਰ ਇਕ ਝੁਣ-ਝੁਣੀ ਵੀ ਪੈਦਾ ਕਰਦੀ ਹੈ ਅਤੇ ਸਾਵਣ ਸ਼ੁਰੂ ਹੁੰਦੇ ਹੀ ਸਾਰਾ ਵਾਤਾਵਰਣ ਬਦਲ ਜਾਇਆ ਕਰਦਾ ਹੈ। ਪਤੀ ਦੇ ਮਿਲਾਪ ਵਿਚ ਵਿਆਕੁਲ ਹੋਈ ਸੁਹਾਗਣ ਇਸ ਠੰਢਕ ਨੂੰ ਮਹਿਸੂਸ ਕਰਕੇ ਪਿਆਰ ਦੇ ਰੰਗ ਵਿਚ ਰੱਤੀ ਜਾਂਦੀ ਹੈ ਅਤੇ ਖੇੜਾ ਉਸ ਤੋਂ ਸਾਂਭਿਆ ਨਹੀਂ ਜਾਂਦਾ, ਉਸ ਦਾ ਰੋਮ-ਰੋਮ ਖਿੜਦਾ ਹੈ-ਖਿੜਦਾ ਹੈ; ਉਹ ਖਿੜ ਜਾਂਦੀ ਹੈ –

***ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ।।***

***ਪੰਨਾ – 134***

ਇਸ ਤਰ੍ਹਾਂ ਪ੍ਰਭੂ ਦੇ ਪਿਆਰ ਵਿਚ ਤੜਫ ਰਹੇ ਪਿਆਰੇ ਇਸ ਠੰਢਕ



Sri Satguru Jagjit Singh Ji eLibrary NamdhariElibrary@gmail.com

ਨੂੰ ਮਹਿਸੂਸ ਕਰਦੇ ਹਨ। ਪਿਆਰ ਦੀਆਂ ਖਿੱਚਾਂ ਉਨ੍ਹਾਂ ਦੇ ਜੀਵਨ ਨੂੰ ਕਿਸੇ ਖਾਸ ਰੰਗ ਵਿਚ ਰੰਗ ਦਿੰਦੀਆਂ ਹਨ ਅਤੇ ਨਾਮ ਧੁਨ ਇਸ ਪਿਆਰ ਵਿਚੋਂ ਗੂੰਜਦੀ ਹੈ ਅਤੇ ਪ੍ਰਭੂ ਨੂੰ ਅੰਤਸ਼ਕਰਣ ਦੀ ਸੇਜਾ ਉਤੇ ਆਇਆ ਮਹਿਸੂਸ ਕਰਦੇ ਹਨ। ਇਸ ਸੱਚੇ ਪਿਆਰ ਵਿਚ ਮਨ ਤੇ ਤਨ ਭਿੱਜ ਜਾਂਦਾ ਹੈ ਅਤੇ ਇਹ ਪਿਆਰ, ਇਹ ਨਾਮ ਧੁਨ ਉਸਦੇ ਜੀਵਨ ਦਾ ਅਧਾਰ ਬਣ ਜਾਂਦਾ ਹੈ-

***ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ।।   ਪੰਨਾ - 134***

ਉਸ ਜਗਿਆਸੂ ਦਾ ਜੀਅ ਕਰਦਾ ਹੈ ਕਿ ਹੁਣ ਮੇਰੇ ਨਾਲੋਂ ਪ੍ਰਭੂ ਇਕ ਛਿਨ ਵੀ ਦੂਰ ਨਾ ਹੋਵੇ ਅਤੇ ਮੈਂ ਇਸ ਪਿਆਰ ਦੇ ਰੰਗ ਨੂੰ ਆਪਣੇ ਅੰਤਸ਼ਕਰਣ ਦੀ ਸੇਜਾ ਉਪਰ ਜੀਅ ਭਰ ਕੇ ਮਾਣਾਂ। ਉਸਨੂੰ ਪ੍ਰਤੱਖ ਰੂਪ ਵਿਚ ਮਾਇਆ ਦੇ ਪਿਆਰ ਅਤੇ ਵਾਹਿਗੁਰੂ ਜੀ ਦੇ ਪਿਆਰ ਦਾ ਫਰਕ ਮਹਿਸੂਸ ਹੋ ਜਾਇਆ ਕਰਦਾ ਹੈ। ਮਾਇਆ ਦੇ ਰੰਗ ਸਾਰੇ ਫਿੱਕੇ ਹਨ, ਇਹ ਕੁਸੰਭੇ ਦੇ ਰੰਗ ਵਾਂਗੂੰ ਕੱਚੇ ਰੰਗ ਹਨ। ਇਕ ਛਿਨ ਲਈ ਚੜ੍ਹਦੇ ਹਨ ਤੇ ਦੂਜੇ ਛਿਨ ਉਤਰ ਜਾਂਦੇ ਹਨ ਪਰ ਉਹ ਸੁਭਾਗੇ ਹਨ, ਜਿਹੜੇ ਨਾਮ ਦੇ ਰੰਗ ਵਿਚ ਰੰਗੇ ਗਏ ਹਨ। ਇਹ ਰੰਗ ਕਦੇ ਮੈਲਾ ਨਹੀਂ ਹੁੰਦਾ ਅਤੇ ਨਾ ਹੀ ਲਹਿੰਦਾ ਹੈ-

***ਰਾਮ ਰੰਗੁ ਕਦੇ ਉਤਰਿ ਨ ਜਾਇ।।***
***ਗੁਰੁ ਪੂਰਾ ਜਿਸੁ ਦੇਇ ਬੁਝਾਇ।।   ਪੰਨਾ - 194***

ਉਹ ਭਾਗਾਂ ਵਾਲੇ ਹਨ ਜਿਨ੍ਹਾਂ ਨੂੰ ਪ੍ਰਭੂ ਦਾ ਪਿਆਰ ਪ੍ਰਾਪਤ ਹੋ ਜਾਂਦਾ ਹੈ ਅਤੇ ਉਸ ਪਿਆਰ ਨੂੰ ਮਾਣਦੇ ਹਨ। ਉਹ ਪਿਆਰ ਇਕ ਵਾਰੀ ਆ ਗਿਆ ਫੇਰ ਸਾਰੇ ਸਰੀਰ ਦੇ ਅੰਦਰ, ਰਸਨਾ ਦੇ ਅੰਦਰ, ਸਵਾਸਾਂ ਦੇ ਅੰਦਰ, ਪਸੰਤੀ ਬਾਣੀ ਦੇ ਅੰਦਰ, ਪਰਾ ਬਾਣੀ ਦੇ ਅੰਦਰ, ਆਗਿਆ ਚੱਕਰ ਦੇ ਅੰਦਰ, ਤ੍ਰਿਕੁਟੀ ਦੇ ਅੰਦਰ, ਸਹੰਸਰਾਰ ਦਲ ਕਮਲ ਦੇ ਅੰਦਰ, ਦਸਵੇਂ ਦੁਆਰ ਦੇ ਅੰਦਰ, ਰੋਮ-ਰੋਮ ਵਿਚ, ਕਣ-ਕਣ ਵਿਚ ਸਮਾਅ ਜਾਂਦਾ ਹੈ। ਉਹ ਫੇਰ ਛੱਡ ਨਹੀਂ ਹੁੰਦਾ। ਇਸ ਅੰਮ੍ਰਿਤ ਦੀ ਕੀਮਤ ਦੁਨੀਆਂ ਵਿਚ ਕੋਈ ਨਹੀਂ ਪਾ ਸਕਦਾ -

***ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ।।***
***ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ।।***
***ਪ੍ਰਭੁ ਪਾਇਆ ਸੁਖਦਾਈਆ ਮਿਲਿਆ ਸੁਖ ਭਾਇ।।***
***ਸਹਜਿ ਸਮਾਨਾ ਭੀਤਰੇ ਛੋਡਿਆ ਨਹ ਜਾਇ।।***
***ਜਰਾ ਮਰਾ ਨਹ ਵਿਆਪਈ ਫਿਰਿ ਦੂਖੁ ਨ ਪਾਇਆ।।***
***ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ।।***
***ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ।।***
***ਕੀਮਤਿ ਕਹੀ ਨ ਜਾਈਐ ਕਿਆ ਕਹਿ ਮੁਖਿ ਬੋਲਾ।।***
***ਪੰਨਾ - 808***

***ਕਾਇਆ ਕਾਪਰੁ ਚੀਰ ਬਹੁ ਫਾਰੇ***
***ਹਰਿ ਰੰਗੁ ਨ ਲਹੈ ਸਭਾਗਾ।।   ਪੰਨਾ - 985***

ਇਹ ਰੰਗ ਚਲੂਲ ਹੈ, ਇਸ ਰੰਗ ਦੇ ਵਿਚ ਮਸਤੀ ਹੈ। ਇਹ ਪਿਆਰ ਜਦੋਂ ਨੇਤਰਾਂ ਵਿਚ ਵਸਦਾ ਹੈ ਤਾਂ ਆਪਣੇ ਪਿਆਰੇ ਤੋਂ ਬਗੈਰ ਹੋਰ ਕੋਈ



Sri Satguru Jagjit Singh Ji eLibrary    NamdhariElibrary@gmail.com

ਨਜ਼ਰ ਹੀ ਨਹੀਂ ਆਉਂਦਾ। ਇਹ ਵਧਦਾ ਹੀ ਜਾਂਦਾ ਹੈ –

***ਸਤਿਸੰਗ ਕੀ ਰੇਣੁ ਮੁਖਿ ਲਾਗੀ***
***ਕੀਏ ਸਗਲ ਤੀਰਥ ਮਜਨੀਠਾ।।***
***ਕਹੁ ਨਾਨਕ ਰੰਗਿ ਚਲੂਲ ਭਏ ਹੈ***
***ਹਰਿ ਰੰਗੁ ਨ ਲਹੈ ਮਜੀਠਾ।।*** ***ਪੰਨਾ – 1212***

ਅਨੰਦਪੁਰ ਸਾਹਿਬ ਦੇ ਅੰਦਰ ਭਿਅੰਕਰ ਜੁੱਧ ਹੋ ਰਿਹਾ ਹੈ। ਅੱਜ ਦੇ ਜੁੱਧ ਦੀ ਕਮਾਨ ਮੁਗਲ ਫੌਜਾਂ ਦੇ ਜਰਨੈਲ, ਰੋਪੜ ਦੇ ਪਠਾਣ, ਮੁਗਲ ਖਾਨ ਦੇ ਹੱਥ ਵਿਚ ਹੈ। ਉਸਨੇ ਪ੍ਰਣ ਕੀਤਾ ਹੋਇਆ ਹੈ ਕਿ ਅੱਜ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਜਾਂ ਸ਼ਹੀਦ ਕਰਕੇ ਜਾਂ ਜਿਉਂਦੇ ਫੜ ਕੇ ਵਾਪਸ ਆਵਾਂਗੇ। ਨਹੀਂ ਤਾਂ ਮੈਦਾਨੇ ਜੰਗ ਵਿਚ ਹੀ ਜੂਝ ਕੇ ਮਰ ਜਾਵਾਂਗੇ। ਸਾਰਾ ਦਿਨ ਇਹ ਜੁੱਧ ਬਹੁਤ ਹੀ ਭਿਆਨਕ ਚਲਦਾ ਰਿਹਾ, ਰਾਤ ਪੈ ਗਈ। ਗੁਰੂ ਮਹਾਰਾਜ ਨੇ ਜੁੱਧ ਦਾ ਹਾਲ ਪੁਛਿਆ। ਇਕ ਸ਼ਕਾਇਤ ਹੋਈ ਕਿ ਭਾਈ ਘਨਈਆ ਮੁਗਲਾਂ ਨੂੰ ਯਾਨਿ ਕਿ ਜੋ ਵੀ ਜ਼ਖਮੀ ਹੋ ਕੇ ਗਿਰਦਾ ਸੀ ਉਸ ਦੇ ਮੂੰਹ ਵਿਚ ਪਾਣੀ ਪਾਉਂਦਾ ਸੀ। ਉਹ ਹੋਸ਼ ਵਿਚ ਆ ਕੇ ਫੇਰ ਖੜ੍ਹਾ ਹੋ ਜਾਂਦਾ ਸੀ। ਉਸਨੇ ਮੁਗਲਾਂ ਦੀ ਫੌਜ ਦੇ ਫਟੜਾਂ ਨੂੰ ਪਾਣੀ ਪਿਲਾਇਆ, ਪਹਾੜੀਆਂ ਦੀ ਫੌਜ ਦੇ ਸਿਪਾਹੀਆਂ ਨੂੰ ਪਾਣੀ ਪਿਲਾਇਆ ਹੈ। ਮਹਾਰਾਜ ਜੀ! ਉਸ ਤੋਂ ਪੁੱਛ ਕਰਨੀ ਚਾਹੀਦੀ ਹੈ। ਮਹਾਰਾਜ ਜੀ ਨੇ ਭਾਈ ਘਨਈਆ ਨੂੰ ਬੁਲਾਇਆ ਜੋ ਅਜੇ ਤਕ ਵੱਡੀ ਰਾਤ ਜਾਣ ਦੇ ਵਿਪਰੀਤ ਵੀ ਫੱਟੜਾਂ ਨੂੰ ਟੋਲ੍ਹ-ਟੋਲ੍ਹ ਕੇ ਪਾਣੀ ਪਿਲਾ ਰਿਹਾ ਸੀ। ਦੇਵ ਨੇਤ ਨਾਲ ਉਸੇ ਮੁਗਲ ਜਰਨੈਲ ਖਾਨ ਦੀ ਦੰਦਲ ਭੰਨ ਕੇ, ਉਸ ਦਾ ਸੀਸ ਆਪਣੇ ਪੱਟ ਤੇ ਰੱਖ ਕੇ ਉਸਨੂੰ ਪਾਣੀ ਪਿਲਾ ਰਿਹਾ ਸੀ। ਗੁਰੂ ਸਾਹਿਬ ਦੀ ਹਜ਼ੂਰੀ ਵਿਚ ਆਉਣ ਤੇ ਉਸਨੂੰ ਪੁਛਿਆ ਗਿਆ ਕਿ ਤੂੰ ਪਾਣੀ ਕਿਸਨੂੰ ਪਿਲਾਉਂਦਾ ਸੀ। ਇਸ ਰੰਗ ਰਤੜੇ ਪਿਆਰੇ ਦੇ ਰੋਮ-ਰੋਮ ਵਿਚ ਪ੍ਰਭੂ ਪਿਆਰ ਦੀ ਅਤਿ ਠੰਢੀ ਠਾਰ ਰੌ ਚਲ ਰਹੀ ਸੀ। ਇਸ ਦੇ ਨੇਤਰਾਂ ਦੀ ਮੈਲ ਉਸ ਪਿਆਰੇ ਨੇ ਧੋ ਦਿਤੀ ਸੀ। ਉਸਨੂੰ ਸੰਸਾਰ ਤੋਂ ਵਿਪਰੀਤ ਦਿਸਦਾ ਸੀ। ਉਸ ਨੇ ਗੁਰੂ ਮਹਾਰਾਜ ਜੀ ਨੂੰ ਕਿਹਾ, "ਪਾਤਸ਼ਾਹ! ਮੈਂ ਤੇਰੇ ਪਿਆਰ ਵਿਚ ਰੱਤਿਆ ਗਿਆ ਹਾਂ, ਮੈਨੂੰ ਨਾ ਤੁਰਕ ਦਿਸਦਾ ਹੈ ਅਤੇ ਨਾ ਹੀ ਕੋਈ ਅਤੁਰਕ ਦਿਸਦਾ ਹੈ; ਜੇ ਦਿਸਦਾ ਹੈ ਤਾਂ ਤੇਰਾ ਪਿਆਰਾ ਨੂਰ ਭਰਿਆ ਦੀਦਾਰ ਹੀ ਹੁੰਦਾ ਹੈ, ਮੈਂ ਕੀ ਕਰਾਂ ਮੇਰੇ ਅੰਦਰ ਹੁਣ ਆਪਣੇ-ਬੇਗਾਨੇ ਦੀ ਪਰਖ ਮਿਟ ਗਈ ਹੈ। ਤੂੰ ਮੇਰੇ ਨੇਤਰਾਂ ਵਿਚ ਪ੍ਰਕਾਸ਼ ਕਰਕੇ ਆਪਣਾ ਹੀ ਰੂਪ ਸਭ ਥਾਂ ਵਿਖਾਉਣਾ ਸ਼ੁਰੂ ਕੀਤਾ ਹੋਇਆ ਹੈ।" ਗੁਰੂ ਮਹਾਰਾਜ ਜੀ ਮੁਸਕਰਾਏ, ਪੱਟੀਆਂ ਤੇ ਮਲ੍ਹਮ ਦੀ ਡੱਬੀ ਫੜਾ ਕੇ ਕਿਹਾ ਕਿ ਮੇਰੇ ਪਿਆਰੇ ਰੰਗ ਰੱਤਿਆ ਸੱਜਣਾਂ! ਤੂੰ ਲਾਲ ਰੰਗ ਵਿਚ ਰੱਤਿਆ ਗਿਆ, ਹੁਣ ਤੂੰ ਮੇਰੇ ਜਖਮ ਸਾਫ ਕਰਕੇ ਮਲ੍ਹਮ ਲਾਈਂ ਅਤੇ ਪੱਟੀਆਂ ਵੀ ਬੰਨ੍ਹੀਂ।

ਇਹ ਹੈ ਅਵਸਥਾ ਉਨ੍ਹਾਂ ਰੰਗ ਰੱਤੜਿਆਂ ਦੀ ਜਿਨ੍ਹਾਂ ਦੇ ਨੇਤਰਾਂ ਤੋਂ ਮਾਇਆ ਦਾ ਕੁਸੰਭਾ ਰੰਗ ਲਹਿ ਚੁੱਕਿਆ ਹੈ। ਮਾਇਆ ਦਾ ਰੰਗ ਉਨ੍ਹਾਂ ਨੂੰ ਵਿਹੁ ਦਾ ਭਰਿਆ ਪ੍ਰਤੀਤ ਦਿੰਦਾ ਹੈ ਅਤੇ ਝੂਠਾ ਰੰਗ ਹੋਣ ਕਰਕੇ ਸੁਆਹ (ਰਾਖ) ਤੋਂ ਵੱਧ ਮੁੱਲ ਨਹੀਂ ਰਖਦਾ। ਉਨ੍ਹਾਂ ਨੂੰ ਮੋਤੀਆਂ ਦੇ ਮੰਦਰ, ਰਤਨਾਂ



Sri Satguru Jagjit Singh Ji eLibrary NamdhariElibrary@gmail.com

ਨਾਲ ਜੜੇ ਹੋਏ, ਕਸਤੂਰੀ ਤੇ ਲਪਟਾਂ ਮਾਰਦੀਆਂ ਸੁਗੰਧੀਆਂ ਕੁਝ ਮਹੱਤਤਾ ਨਹੀਂ ਰਖਦੀਆਂ ਕਿਉਂਕਿ ਉਨ੍ਹਾਂ ਨੇ ਨਾਮ ਦੇ ਰੰਗ ਨੂੰ ਚੱਖ ਲਿਆ ਹੈ, ਮਾਣ ਲਿਆ ਹੈ। ਉਨ੍ਹਾਂ ਨੂੰ ਪਤਾ ਹੈ ਕਿ ਅਸਲੀ ਰੰਗ ਪ੍ਰਭੂ ਦੇ ਪਿਆਰ ਦਾ ਹੈ।

*ਹਰਿ ਬਿਨ ਜੀਉ ਜਲਿ ਬਲਿ ਜਾਉ॥*
*ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥*

*ਪੰਨਾ - 14*

*ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ॥*

*ਪੰਨਾ - 134*

ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਸ਼ਬਦ, ਸਪਰਸ਼, ਰੂਪ, ਰਸ, ਗੰਧ ਦੇ ਵਿਸ਼ੇ ਉਨ੍ਹਾਂ ਦੇ ਮਨ ਨੂੰ ਰੱਤੀ ਭਰ ਵੀ ਨਹੀਂ ਖਿਚਦੇ ਕਿਉਂਕਿ ਉਨ੍ਹਾਂ ਨੂੰ ਸਭ ਤੋਂ ਉਤਮ ਰਸ ਦਾ ਗਿਆਨ ਹੋ ਗਿਆ ਹੈ। ਦੁਨੀਆਂ ਦੇ ਝੂਠੇ ਤਮਾਸ਼ਿਆਂ ਵਿਚ ਨਹੀਂ ਫਸਦੇ। ਉਹ ਸਾਧੂਆਂ ਦੀ ਸੰਗਤ, ਤੱਤ ਬੇਤੇ ਸਾਧੂਆਂ ਦੀ ਨੇੜਤਾ ਵਿਚ ਰਹਿੰਦੇ ਹਨ ਜਿਥੋਂ ਸੁਆਂਤੀ ਬੂੰਦ ਝਰਦੀ ਹੈ ਅਤੇ ਜਨਮਾਂ-ਜਨਮਾਂਤਰਾਂ ਦੀ ਮੈਲ ਲਹਿ ਜਾਂਦੀ ਹੈ। ਪਿਆਸ, ਭਟਕਣਾ ਬੁਝ ਜਾਂਦੀ ਹੈ।

*ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥*

*ਪੰਨਾ - 134*

ਪ੍ਰਭੂ ਕਣ-ਕਣ ਦੇ ਵਿਚ ਦ੍ਰਿਸ਼ਟੀ ਆਉਣ ਲਗ ਜਾਂਦਾ ਹੈ -

*ਸੋ ਅੰਤਰਿ ਸੋ ਬਾਹਰਿ ਅਨੰਤ॥*
*ਘਟਿ ਘਟਿ ਬਿਆਪਿ ਰਹਿਆ ਭਗਵੰਤ॥*
*ਧਰਨਿ ਮਾਹਿ ਆਕਾਸ ਪਇਆਲ॥*
*ਸਰਬ ਲੋਕ ਪੂਰਨ ਪ੍ਰਤਿਪਾਲ॥*
*ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥*
*ਜੈਸੀ ਆਗਿਆ ਤੈਸਾ ਕਰਮੁ॥*
*ਪਉਣ ਪਾਣੀ ਬੈਸੰਤਰ ਮਾਹਿ॥*
*ਚਾਰਿ ਕੁੰਟ ਦਹ ਦਿਸੇ ਸਮਾਹਿ॥*
*ਤਿਸ ਤੇ ਭਿੰਨ ਨਹੀ ਕੋ ਠਾਉ॥*
*ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥* *ਪੰਨਾ - 293*

*ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ॥*

*ਪੰਨਾ - 134*

ਉਹ ਧੰਨ ਹਨ ਜਿਨ੍ਹਾਂ ਦੇ ਅੰਦਰ ਪ੍ਰਭੂ ਮਿਲਾਪ ਦੀ ਇੱਛਾ ਜਾਗ ਪੈਂਦੀ ਹੈ ਕਿਉਂਕਿ ਇਹ ਸਾਵਣ ਦਾ ਮਹੀਨਾ ਮਿਲਾਪ ਲੋਚਦਾ ਹੈ। ਇਸ ਵਿਚ ਭਾਦੋਂ ਵਾਲਾ ਹੁੱਸੜ ਨਹੀਂ ਹੁੰਦਾ। ਠੰਢੀਆਂ ਹਵਾਵਾਂ ਰੁਮਕਦੀਆਂ ਹਨ, ਬਨਸਪਤੀ ਝੂੰਮਦੀ ਹੈ, ਹਰ ਥਾਂ ਆਪਣਾ ਪੂਰਨ ਰੂਪ ਨਗਨ ਰੂਪ ਵਿਚ ਦ੍ਰਿਸ਼ਟੀਗੋਚਰੇ ਹੁੰਦਾ ਹੈ। ਪ੍ਰਭੂ ਦੀ ਯਾਦ ਦੀਆਂ ਝੂੰਮਣੀਆਂ ਅੰਦਰ ਝਰਨ੍ਹਾਟਾਂ ਦਿੰਦੀਆਂ ਮਹਿਸੂਸ ਹੁੰਦੀਆਂ ਹਨ। ਵਾਹਿਗੁਰੂ ਦੀ ਮੇਹਰ ਦੀ ਲੋਚਾ ਕਰਦਾ ਹੈ -



Sri Satguru Jagjit Singh Ji eLibrary NamdhariElibrary@gmail.com

***ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ।।***

***ਪੰਨਾ - 134***

ਬਲਿਹਾਰ ਜਾਂਦੇ ਹਾਂ ਉਨ੍ਹਾਂ ਪ੍ਰਭੂ ਪਿਆਰਿਆਂ ਤੋਂ, ਜਿਨ੍ਹਾਂ ਦੇ ਉਤੇ ਪ੍ਰਭੂ ਦੀ ਦ੍ਰਿਸ਼ਟੀ ਹੋ ਗਈ, ਜਿਨ੍ਹਾਂ ਨੂੰ ਮਿਲਾਪ ਦਾ ਰਸ ਪ੍ਰਾਪਤ ਹੋ ਗਿਆ -

***ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ।।***

***ਪੰਨਾ - 134***

ਬਲਿਹਾਰ ਜਾਂਦੇ ਹਾਂ ਉਨ੍ਹਾਂ ਪਿਆਰਿਆਂ ਤੋਂ ਜਿਨ੍ਹਾਂ ਨੇ ਜੀਵਨ ਮਨੋਰਥ ਨੂੰ ਪ੍ਰਾਪਤ ਕਰ ਲਿਆ ਹੈ ਅਤੇ ਰਸੀਏ ਹੋ ਕੇ ਆਪਣੇ ਪਿਆਰੇ ਦੇ ਪਿਆਰ ਵਿਚ ਵਿਚਰ ਰਹੇ ਹਨ। ਜਿਨ੍ਹਾਂ ਨੂੰ ਸ਼ਬਦ ਦੀ ਪ੍ਰਾਪਤੀ ਹੋ ਗਈ, ਸ਼ਬਦ ਸਦਕੇ ਉਹ ਸੰਵਾਰੇ ਗਏ -

***ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ।।***

***ਪੰਨਾ - 134***

ਉਹ ਸੋਹਾਗਣੀਆਂ ਹਨ ਅਤੇ ਉਨ੍ਹਾਂ ਨੇ ਸੁਹਾਗ ਦਾ ਰਸ ਪੂਰੀ ਤਰ੍ਹਾਂ ਨਾਲ ਮਾਣ ਲਿਆ ਹੈ ਜਿਨ੍ਹਾਂ ਦੇ ਹਿਰਦੇ ਵਿਚ ਵਾਹਿਗੁਰੂ ਦੇ ਨਾਮ ਦੀ ਧੁਨ ਸਦਾ ਹੀ ਗੁੰਜਾਰਾਂ ਪਾਉਂਦੀ ਹੈ; ਝਿਮ-ਝਿਮ ਕਰਕੇ ਅੰਮ੍ਰਿਤ ਵਰਸਾਉਂਦੀ ਹੈ ਤੇ ਪਿਆਰ ਦੀਆਂ ਘਟਾਵਾਂ ਉਮੰਡ-ਉਮੰਡ ਕੇ ਆਉਂਦੀਆਂ ਹਨ। ਇਹ ਸਾਵਣ ਦਾ ਮਹੀਨਾ ਉਨ੍ਹਾਂ ਸੁਹਾਗਣਾਂ ਨੂੰ ਸਦਾ ਹੀ ਸਹਾਈ ਬਣਿਆ ਰਹਿੰਦਾ ਹੈ -

***ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ।।***

***ਪੰਨਾ - 134***

ਰਾਮ ਨਾਮ ਦਾ ਹਾਰ ਜਿਨ੍ਹਾਂ ਦੇ ਗਲ ਵਿਚ ਨਹੀਂ ਸੋਭ ਰਿਹਾ, ਉਹ ਆਪਣੇ ਮਨ ਦੀ ਮਤ, ਫੋਕੀ ਵਿਦਿਆ ਦੀ ਅਗਨ ਅਤੇ ਪਦਾਰਥਾਂ ਦੀ ਲੋਚਾ ਦੀ ਅਗਨ ਵਿਚ ਸੜ ਕੇ ਸੁਆਹ ਬਣੇ ਰਹਿੰਦੇ ਹਨ ਅਤੇ ਜੀਵਨ ਵਿਅਰਥ ਗੁਆ ਕੇ ਸੰਸਾਰ ਤੋਂ ਪਛਤਾਉਂਦੇ ਹੋਏ ਚਲੇ ਜਾਂਦੇ ਹਨ।

ਅਰਦਾਸ ਕਰੀਏ ਕਿ ਹੇ ਮੇਰੇ ਪਿਆਰੇ! ਮੇਰੇ ਅੰਦਰ ਬਾਹਰ ਘਟ-ਘਟ ਵਿਚ ਵਿਆਪਕ, ਮੇਰੇ ਪ੍ਰਮ ਆਪੇ! ਮੈਨੂੰ ਵੀ ਮਾਇਆ ਅਗਨ ਵਿਚੋਂ ਖਿੱਚ ਕੇ, ਇਸ ਚਲੂਲੇ ਰੰਗ ਦੇ ਨਾਲ ਰੰਗ ਦੇ, ਅਤੇ ਆਪਣੇ ਰਸਕ ਬੈਰਾਗੀਆਂ ਦੀ ਸੰਗਤ ਦੇਹ ਜਿਸ ਕਰਕੇ ਮੇਰੇ ਉਤੇ ਵੀ ਸਾਵਣ ਦੀ ਫੁਹਾਰ ਵਾਂਗੂੰ ਉਸ ਨਾਮ ਫੁਹਾਰ ਦਾ ਰਸ ਲੈਣ ਦਾ ਅਵਸਰ ਬਣ ਸਕੇ। ਮੈਂ ਰਸੀਆ ਹੋ ਕੇ ਰੰਗ ਰਤੜਾ ਹੋ ਜਾਵਾਂ, ਇਸ ਹਉਮੈ ਦੀ ਕੋਹਝੀ ਸੁਰਤ ਵਿਚੋਂ ਉਠ ਕੇ ਆਤਮ ਰੰਗ ਦੇ ਹੁਲਾਰੇ ਮਾਣਾਂ। ਇੰਤਜ਼ਾਰ ਕਰਦਿਆਂ ਉਮਰਾਂ ਬੀਤ ਗਈਆਂ। ਹੁਣ ਤੇਰਾ ਜਲਵਾ ਤੱਕਾਂ ਅਤੇ ਤਕਦਾ ਹੀ ਰਹਾਂ। ਮੂਸਾ ਜੀ ਨੇ ਕੋਹੇ-ਤੂਰ ਤੇ ਤੇਰਾ ਜਲਵਾ ਤੱਕਿਆ, ਤੇਰਾ ਹੀ ਬਣ ਗਿਆ।

ਅਸਾਡੀਆਂ ਭੁਲਾਂ ਨਾ ਤੱਕ, ਅਸੀਂ ਭੁੱਲਣ ਵਿਚ ਪੈ ਗਏ ਹਾਂ। ਤੂੰ ਘਟ-ਘਟ ਵਿਚ ਵਿਆਪਕ ਹੈਂ, ਮੈਂ ਆਪਣੀ ਹਉਂ ਦੀ ਕੰਧ ਓਹਲੇ ਰਹਿ ਕੇ ਇਸ ਮਹਾਨ ਠੰਢੇ ਪ੍ਰਕਾਸ਼ ਤੋਂ ਹੀਣਾ ਰਹਿ ਜਾਂਦਾ ਹਾਂ। ਮੇਰੇ ਅੰਦਰ ਭੀ ਹਨ੍ਹੇਰਾ ਹੈ, ਬਾਹਰ ਭੀ ਹਨ੍ਹੇਰਾ ਹੈ। ਮੇਰੀਆਂ ਅੱਖੀਆਂ ਨੂੰ ਮੋਤੀਆ ਬਿੰਦ ਹੋ ਗਿਆ



Sri Satguru Jagjit Singh Ji eLibrary NamdhariElibrary@gmail.com

ਹੈ। ਅੱਖਾਂ ਵਾਲੇ ਦੱਸ ਰਹੇ ਹਨ ਤੇਰਾ ਪ੍ਰਕਾਸ਼ ਕਣ-ਕਣ ਤੇ ਨੂਰ ਝਲਕਾਰੇ ਮਾਰਦਾ ਹੈ। ਉਹ ਕਹਿੰਦੇ ਹਨ ਤੇਰੀਆਂ ਅੱਖੀਆਂ ਅੰਨ੍ਹੀਆਂ ਹਨ, ਗੁਰੂ ਡਾਕਟਰ ਪਾਸ ਜਾਣਾ ਮੰਨ ਲੈ। ਉਨ੍ਹਾਂ ਦਾ ਕਹਿਣਾ ਹੈ ਕਿ ਜਿਸ ਨੂੰ ਤੂੰ ਟੋਲ੍ਹ ਰਿਹਾ ਹੈਂ, ਉਹ ਤਾਂ ਤੂੰ ਆਪ ਹੀ ਹੈਂ, "ਮੈਂ ਕਿਵੇਂ ਮੰਨਾਂ?" ਤੇਰੀ 'ਮੈਂ' ਹੀ ਇਸ ਵਿਚ ਪੜਦਾ ਹੈ, ਪੜਦੇ ਨਾਲ ਨਾ ਚਿੰਬੜ। ਗੁਰੂ ਸ਼ਬਦ ਤੇ ਈਮਾਨ ਲਿਆ ਜੋ ਫੁਰਮਾ ਰਿਹਾ ਹੈ -

***ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥***
***ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥*** *ਪੰਨਾ - 1291*

***ਪਸਰਿਓ ਆਪਿ ਹੋਇ ਅਨਤ ਤਰੰਗ॥***
***ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ॥*** *ਪੰਨਾ - 275*



## ਭਾਦੁਇ

***ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥***
***ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥***
***ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥***
***ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥***
***ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥***
***ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥***
***ਜੇਹਾ ਬੀਜੈ ਸੁ ਲੁਣੈ ਕਰਮਾ ਸੰਦੜਾ ਖੇਤੁ॥***
***ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥***
***ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣਵਾਲਾ ਹੇਤੁ॥***

***ਪੰਨਾ - 134***

ਸਾਵਣ ਝੜੀਆਂ ਲਾਉਂਦਾ ਠੰਢਾਂ ਵੰਡਦਾ, ਰਸ, ਰੰਗ ਵਿਚ ਰੱਤੇ ਕਰਨ ਵਾਲਾ ਆਪਣੀ ਚਾਲ ਪਿਆ, ਆਪਣਾ ਦ੍ਰਿਸ਼ ਦਿਖਾ ਕੇ ਸਮੇਂ ਦੇ ਪੜਦੇ ਓਹਲੇ ਛੁਪ ਗਿਆ। ਹੁਣ ਵਾਰੀ ਆਈ - ਭਾਦੋਂ ਦੇ ਮਹੀਨੇ ਦੀ ਜਿਸ ਵਿਚ ਹੁੱਸੜ ਪੈਂਦੇ ਹਨ ਅਤੇ ਗਰਮੀ ਵਧ ਜਾਂਦੀ ਹੈ, ਦਮ ਘੁਟਦਾ ਹੈ, ਚਲਦੇ ਰਾਹੀ ਦਰਖਤਾਂ ਦੀ ਸੰਘਣੀ ਛਾਂ ਹੇਠ ਬੈਠ ਕੇ ਹਵਾ ਦੀ ਆਸ ਰਖਦੇ ਹਨ। ਅਨੇਕ ਜੀਵ - ਸੱਪ, ਬਿੱਛੂ, ਕੀੜੇ-ਮਕੌੜੇ ਧਰਤੀ ਦੇ ਹੁੱਸੜ ਵਿਚੋਂ ਬਾਹਰ ਆ ਕੇ ਠੰਢਕ ਦੀ ਆਸ ਰਖਦੇ ਹਨ। ਮੀਂਹ ਆਉਂਦੇ ਹਨ - ਛਰਾਟਿਆਂ ਦੇ ਰੂਪ ਵਿਚ; ਹਵਾ ਬੰਦ ਹੋ ਜਾਂਦੀ ਹੈ, ਮੀਂਹ ਤੋਂ ਬਾਦ ਵੱਟ ਪੈ ਜਾਂਦਾ ਹੈ; ਮੀਂਹ ਦੀ ਠੰਢਕ ਮਹਿਸੂਸ ਨਹੀਂ ਹੁੰਦੀ। ਉਹ ਸਾਵਣ ਹੀ ਸੀ ਜਿਸ ਵਿਚ ਮੀਂਹ ਦੇ ਨਾਲ ਠੰਢੀ ਹਵਾ ਵੀ ਰੁਮਕਦੀ ਸੀ। ਪ੍ਰਭੂ ਦੇ ਪਿਆਰ ਨੂੰ ਭੁੱਲ ਕੇ ਮਾਇਆ ਦੇ ਪਿਆਰ ਵਿਚ ਇਹ ਜੀਵ ਗੁਲਤਾਨ ਹੋ ਗਿਆ। ਅੰਦਰਲਾ ਗਿਆਨ ਅਲੋਪ ਹੋ ਗਿਆ। ਮਾਇਆ ਦੇ ਰਸਾਂ ਵਿਚ ਉਲਝ ਗਿਆ ਅਤੇ ਭਰਮ ਵਿਚ ਪੈ ਕੇ ਪ੍ਰਮ ਤੱਤ ਤੋਂ ਅਸੂਝ ਹੋ ਗਿਆ। ਭੇਦ ਭਰਮ ਨੇ ਪੈਦਾ ਹੋ ਕੇ ਇਸ ਅਖੰਡ ਜੋਤ ਤੋਂ ਆਪਣੇ ਆਪ ਨੂੰ ਵਖਰਾ ਸਮਝ ਲਿਆ ਜਿਵੇਂ ਸੂਰਜ, ਚੰਦਰਮਾ, ਗਗਨ ਵਿਚ ਚਮਕ ਰਹੇ ਹਨ। ਉਨ੍ਹਾਂ ਦਾ ਪਰਛਾਵਾਂ ਪਾਣੀ ਨਾਲ ਭਰੇ ਬਰਤਨਾਂ ਵਿਚ ਪੈ ਰਿਹਾ ਹੈ। ਉਸ ਬਿੰਬ ਦਾ ਪ੍ਰਤੀਬਿੰਬ, ਬਿੰਬ ਨਾਲੋਂ ਵਖਰਾ ਪ੍ਰਤੀਤ ਦਿੰਦਾ ਹੈ। ਪਾਣੀ ਹਿਲਦਾ ਹੈ ਤਾਂ ਪਰਛਾਵੇਂ ਦਾ ਚੰਦਰਮਾ ਤੇ ਸੂਰਜ ਵੀ ਹਿਲਦੇ ਨਜ਼ਰ ਆਉਂਦੇ ਹਨ ਪਰ ਸੂਰਜ ਤੇ ਚੰਦਰਮਾ ਆਪਣੀ ਥਾਂ ਤੇ ਅਡੋਲ ਹਨ, ਉਨ੍ਹਾਂ ਦੇ ਅੰਦਰ ਕੋਈ ਲਹਿਰਾਓ ਨਹੀਂ; ਇਹ ਹਿਲ-ਜੁਲ ਪ੍ਰਤੀਤ ਦੇ ਰਹੀ ਹੈ ਕੇਵਲ ਪ੍ਰਤੀਬਿੰਬ ਵਿਚ। ਇਸੇ ਤਰ੍ਹਾਂ ਨਾਲ ਪ੍ਰਮ ਚੇਤਨ ਜੋਤ ਆਪਣਾ ਖੇਲ੍ਹ ਕਰ ਰਹੀ ਹੈ, ਉਸਦਾ ਪ੍ਰਤੀਬਿੰਬ ਅਸਾਡੇ ਅੰਤਸ਼ਕਰਣ ਵਿਚ ਪੈ ਰਿਹਾ ਹੈ ਅਤੇ ਹਉਮੈ ਦੀ ਵਲਗਣ ਵਿਚ ਇਕ ਵਖਰੀ ਹੋਸ਼ ਅਸਾਡੇ ਵਿਚ ਪੈਦਾ ਹੋ ਗਈ ਜਿਸ ਨੂੰ ਹਉਮੈ ਦੀ ਸੁਰਤ ਆਖਿਆ ਜਾਂਦਾ ਹੈ ਜਿਸ ਬਾਰੇ



Sri Satguru Jagjit Singh Ji eLibrary NamdhariElibrary@gmail.com

ਮਹਾਰਾਜ ਜੀ ਫੁਰਮਾਨ ਕਰਦੇ ਹਨ –

***ਭੋਲਿਆ ਹਉਮੈ ਸੁਰਤਿ ਵਿਸਾਰਿ॥***
***ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ॥***
***ਪੰਨਾ – 1168***

ਇਸੇ ਤਰ੍ਹਾਂ ਨਾਲ ਕਰਤੱਤਵ ਕਰਮ ਦਾ ਭਰਮ ਪੈ ਗਿਆ। ਦੁਖ-ਸੁਖ, ਖੁਸ਼ੀ-ਗਮੀ, ਆਪਣਾ-ਪਰਾਇਆ, ਜਾਤ-ਜਨਮ, ਦੇਸ-ਪ੍ਰਦੇਸ, ਆਪਣੇ-ਬੇਗਾਨੇ ਉਸ ਸੁਰਤ ਵਿਚੋਂ ਦਿਸਣ ਲਗ ਗਏ ਅਤੇ ਭਰਮ ਵਿਚ ਪਿਆ ਇਹ ਬਿਲਕੁਲ ਅਗਿਆਨਤਾ ਦੇ ਅੰਨ੍ਹੇ ਖੂਹ ਵਿਚ ਗਿਰ ਕੇ ਬੇ-ਵਸ ਹੋ ਕੇ ਰੋਂਦਾ ਕੁਰਲਾਉਂਦਾ ਹੈ। ਇਸ ਦਾ ਪਿਆਰ ਉਨ੍ਹਾਂ ਚੀਜ਼ਾਂ ਨਾਲ ਹੋ ਗਿਆ ਜਿਹੜੀਆਂ ਸੰਜੋਗ ਨਾਲ ਪ੍ਰਾਪਤ ਹੁੰਦੀਆਂ ਹਨ ਅਤੇ ਵਿਜੋਗ ਦੇ ਵੱਸ ਹੋ ਕੇ ਵਿਛੁੜ ਜਾਇਆ ਕਰਦੀਆਂ ਹਨ। ਇਹ ਜਾਦੂ ਦਾ ਜਾਲ, ਜਾਦੂ ਦੇ ਮਿਲਾਪ ਤੇ ਵਿਛੋੜੇ ਇਸ ਦੇ ਮਨ ਵਿਚ ਹਿਤ ਤੇ ਅਹਿਤ ਪੈਦਾ ਕਰ ਰਹੇ ਹਨ। ਕੁਝ ਚੀਜ਼ਾਂ ਨਾਲ ਰਾਗ ਹੋ ਗਿਆ ਅਤੇ ਕੁਝ ਚੀਜ਼ਾਂ ਨਾਲ ਦ੍ਵੈਸ਼ ਹੋ ਗਈ। ਵਾਹਿਗੁਰੂ ਨੂੰ ਛੱਡ ਕੇ, ਜੋ ਇਸ ਦੇ ਸਦਾ ਹੀ ਸੰਗ ਸਹਾਈ ਰਹਿੰਦਾ ਹੈ, ਉਨ੍ਹਾਂ ਚੀਜ਼ਾਂ ਨਾਲ ਇਸ ਦਾ ਪਿਆਰ ਪੈ ਗਿਆ ਜੋ ਇਸ ਨੂੰ ਜਨਮ ਮਰਨ ਦੀਆਂ ਘੁਮੇਟਣੀਆਂ ਵਿਚ ਦੁਖੀ ਕਰਦੀਆਂ ਹਨ –

***ਸੰਗਿ ਸਹਾਈ ਸੁ ਆਵੈ ਨ ਚੀਤਿ॥***
***ਜੋ ਬੈਰਾਈ ਤਾ ਸਿਉ ਪ੍ਰੀਤਿ॥*** ***ਪੰਨਾ – 267***

ਮਹਾਰਾਜ ਜੀ ਨੇ ਭਾਦੋਂ ਦੇ ਮਹੀਨੇ ਵਿਚ ਇਸ ਭੁੱਲੜ ਜੀਵ ਨੂੰ ਪ੍ਰਗਟ ਕਰਦਿਆਂ ਫੁਰਮਾਨ ਕੀਤਾ ਹੈ ਕਿ ਐ ਜੀਵ! ਤੂੰ ਉਨ੍ਹਾਂ ਚੀਜ਼ਾਂ ਵਿਚ ਪਰਚ ਗਿਆ ਹੈਂ ਜਿਨ੍ਹਾਂ ਨੇ ਤੇਰੇ ਨਾਲ ਨਹੀਂ ਨਿਭਣਾ। ਤੈਨੂੰ ਚਾਹੀਦਾ ਤਾਂ ਸੀ ਕਿ ਤੂੰ ਉਹ ਸ਼ਿੰਗਾਰ ਬਣਾਉਂਦਾ ਜਿਨ੍ਹਾਂ ਤੋਂ ਪ੍ਰਭਾਵਿਤ ਹੋ ਕੇ ਤੈਨੂੰ ਏਕੰਕਾਰ ਜੀ ਦਾ ਸੱਚਾ-ਸੁੱਚਾ ਪਿਆਰ ਪ੍ਰਾਪਤ ਹੁੰਦਾ –

***ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ॥***
***ਪੰਨਾ – 722***

ਪਰ ਇਸ ਦੇ ਵਿਪਰੀਤ ਤੂੰ ਆਪਣੇ ਚੋਲੇ ਨੂੰ ਮਾਇਆ ਦੇ ਬਦਬੂਦਾਰ ਕੋਹਝੇ ਰੰਗ ਵਿਚ ਰੰਗ ਲਿਆ। ਹੁਣ ਦੱਸ, ਐਨੀ ਬਦਬੂ ਵਾਲੇ ਨੂੰ ਕੌਣ ਨੇੜੇ ਆਉਣ ਦੇਵੇ ਕਿਉਂਕਿ ਉਸ ਸੱਚੇ ਕੰਤ ਨੂੰ ਕਾਮ, ਕ੍ਰੋਧ, ਲੋਭ, ਮੋਹ, ਈਰਖਾ, ਨਿੰਦਿਆ, ਚੁਗਲੀ, ਆਸਾ, ਤ੍ਰਿਸ਼ਨਾ, ਅੰਦੇਸਾ, ਡਰ, ਬੇ-ਪ੍ਰਤੀਤੀ ਦੇ ਭੱਦੇ ਅਤੇ ਬਦਬੂਦਾਰ ਰੰਗਾਂ ਵਿਚ ਰੰਗਿਆ ਚੋਲਾ ਕਿਵੇਂ ਭਾਵੇ?

***ਇਹੁ ਤਨੁ ਮਾਇਆ ਪਾਹਿਆ ਪਿਆਰੇ***
***ਲੀਤੜਾ ਲਬਿ ਰੰਗਾਏ॥***
***ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ॥***
***ਪੰਨਾ – 721***

ਸੋ ਜਿਨ੍ਹਾਂ ਸ਼ਿੰਗਾਰਾਂ ਨਾਲ ਆਪਣੀ ਦੇਹੀ ਨੂੰ ਸ਼ਿੰਗਾਰਦਾ ਹੈ – ਵਧੀਆ ਤੋਂ ਵਧੀਆ ਪਾਊਡਰ ਆਦਿ ਵਰਤ ਕੇ, ਸੋਹਣੇ ਤੋਂ ਸੋਹਣੇ ਕਪੜੇ ਪਹਿਨ



Sri Satguru Jagjit Singh Ji eLibrary NamdhariElibrary@gmail.com

ਕੇ, ਹੋਰ ਅਨੇਕਾਂ ਸ਼ਿੰਗਾਰ ਲਾ ਕੇ, ਪਰ ਪਿਆਰਿਆ! ਤੂੰ ਆਪਣੇ ਅੰਤਸ਼ਕਰਣ ਨੂੰ ਨਾ ਸ਼ਿੰਗਾਰਿਆ, ਉਸਨੂੰ ਸ਼ੁੱਧ ਨਾ ਕੀਤਾ; ਉਸਨੂੰ ਨਾਮ ਦਾ ਸਾਬਣ ਲਾ ਕੇ ਸਾਫ ਨਾ ਕੀਤਾ ਤਾਂ ਫੇਰ ਦੱਸ ਇਨ੍ਹਾਂ ਬਦਬੂਦਾਰ ਸ਼ਿੰਗਾਰਾਂ ਨੂੰ ਦੇਖ ਕੇ ਤਾਂ ਪ੍ਰਭੂ ਨੇ ਆਪਣਾ ਪਿਆਰ ਤੈਨੂੰ ਨਹੀਂ ਬਖਸ਼ ਦੇਣਾ! ਇਸ ਦੀ ਥਾਂ ਇਸ ਸ਼ਿੰਗਾਰੀ ਦੇਹ ਨੇ ਇਕ ਰਸ ਨਹੀਂ ਰਹਿਣਾ, ਇਹਦੇ ਵਿਚ ਤਿੰਨ ਰੰਗ ਅਵੱਸ਼ ਆਉਂਦੇ ਹਨ -

***ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥***

***ਪੰਨਾ - 1428***

ਤੇ ਚੌਥੀ ਅਵਸਥਾ ਇਸ ਦੇ ਬਿਨਸਣ ਦੀ ਹੁੰਦੀ ਹੈ। ਇਹ ਬਿਨਸਿਆ ਹੋਇਆ ਬਡਰੂਪ ਹੋ ਜਾਂਦਾ ਹੈ ਅਤੇ ਪ੍ਰੇਤ ਕਹਾਉਂਦਾ ਹੈ। ਕਰਮਾਂ ਦਾ ਫਲ ਦੇਣ ਵਾਲੀਆਂ ਸ਼ਕਤੀਆਂ, ਗੁਪਤ ਤਾਕਤਾਂ, ਅਵਿਅਕਤ ਰੂਪ ਵਿਚ ਆ ਕੇ ਇਸ ਭੁੱਲੜ ਜੀਵ-ਆਤਮਾ ਨੂੰ ਗ੍ਰਸ ਲੈਂਦੀਆਂ ਹਨ। ਰੋਂਦਾ-ਕੁਰਲਾਂਦਾ ਪਰਲੋਕ ਨੂੰ ਜਾਂਦਾ ਹੈ -

***ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥***

***ਪੰਨਾ - 520***

ਜਿਨ੍ਹਾਂ ਦੇ ਵਾਸਤੇ ਸਾਰਾ ਜੀਵਨ ਬਰਬਾਦ ਕਰ ਦਿਤਾ ਅਤੇ ਗਲਤੀ ਨਾਲ ਇਸ ਗੱਲ ਵਿਚ ਪਰਚਿਆ ਰਿਹਾ ਕਿ ਮੈਂ ਆਪਣਾ ਹਲਤ ਸਵਾਰਨਾ ਹੈ, ਪੈਸੇ ਇਕੱਠੇ ਕਰਨੇ ਹਨ, ਕੋਠੀਆਂ, ਦੁਕਾਨਾਂ, ਇੰਡਸਟਰੀਆਂ ਤੇ ਜ਼ਮੀਨਾਂ ਬਣਾਉਣੀਆਂ ਹਨ। ਮਾਇਆ, ਪਾਪਾਂ ਬਾਝਹੁ ਹੱਥ ਨਹੀਂ ਆਉਂਦੀ। ਸੋ ਬਹੁ ਪਰਪੰਚ ਕਰਕੇ ਧਨ ਇਕੱਠਾ ਕਰਦਾ ਰਿਹਾ ਅਤੇ ਹਲਤ ਵਿਚ ਪਰਚਿਆ ਰਿਹਾ, ਹਲਤ ਨੂੰ ਸੰਵਾਰਦਾ ਰਿਹਾ। ਇਸ ਨੂੰ ਸੋਝੀ ਨਹੀਂ ਸੀ ਕਿ ਮੈਂ ਇਸ ਸੰਸਾਰ ਵਿਚ ਰਹਿੰਦਾ ਹੋਇਆ ਪਰਲੋਕ ਨੂੰ ਸ਼ਿੰਗਾਰ ਲਵਾਂ ਜਿਥੇ ਜਾ ਕੇ ਮੈਂ ਰਹਿਣਾ ਤੇ ਵਸਣਾ ਹੈ। ਮੂਰਖ ਹੋ ਕੇ ਦੁਨੀਆਂ ਵਿਚ ਉਲਝਿਆ ਰਿਹਾ ਪਰ ਜੇ ਇਹ ਪਰਲੋਕ ਨੂੰ ਸੰਵਾਰ ਲੈਂਦਾ ਤਾਂ ਇਥੋਂ ਜਾਣ ਵੇਲੇ ਇਸ ਨੂੰ ਮੌਤ ਵਰਗੀ ਭਿਆਨਕ ਘਟਨਾ ਤੋਂ ਬਿਲਕੁਲ ਡਰ ਨਾ ਲਗਦਾ ਕਿਉਂਕਿ ਉਸਨੇ ਪਹਿਲਾਂ ਹੀ ਆਪਣਾ ਪ੍ਰਲੋਕ ਰਾਸ ਕਰ ਲਿਆ ਸੀ।

ਇਕ ਸਾਖੀ ਆਉਂਦੀ ਹੈ ਕਿ ਇਕ ਰਾਜ ਵਿਚ ਪਬਲਿਕ ਨੇ ਇਹ ਕਾਨੂੰਨ ਬਣਾ ਦਿਤਾ ਸੀ ਕਿ ਕੋਈ ਭੀ ਰਾਜਾ ਵੀਹ ਸਾਲ ਤੋਂ ਵੱਧ ਤਖਤ ਤੇ ਨਹੀਂ ਬੈਠ ਸਕਦਾ। ਵੀਹ ਸਾਲ ਪਿਛੋਂ ਉਸਨੂੰ ਤਖਤ ਤੋਂ ਉਤਾਰ ਕੇ ਦੂਜਾ ਰਾਜਾ ਉਸ ਦੀ ਥਾਂ ਥਾਪ ਦਿਤਾ ਜਾਂਦਾ ਅਤੇ ਪਹਿਲੇ ਰਾਜੇ ਨੂੰ, ਜਿਸਨੇ ਰਾਜ ਸੁਖਾਂ ਦਾ ਅਨੰਦ ਮਾਣਿਆ, ਵਿਸ਼ੇ ਭੋਗਾਂ ਦੇ ਫਿਕੇ ਰਸਾਂ ਵਿਚ ਗੁਲਤਾਨ ਰਿਹਾ, ਵਿਸ਼ੇ ਵਿਕਾਰਾਂ ਦੀ ਹਨੇਰੀ ਵਿਚ ਰੁਲਿਆ ਰਿਹਾ; ਹੁਣ ਜਦ ਉਸਨੂੰ ਨਿਰਜਨ ਟਾਪੂ ਵਿਚ ਭੇਜਣ ਲਈ **ship** (ਸਮੁੰਦਰੀ ਜਹਾਜ਼) ਵਿਚ ਬਿਠਾ ਰਹੇ ਹਨ ਤਾਂ ਉਹ ਰੋਂਦਾ-ਕੁਰਲਾਉਂਦਾ ਹੈ ਕਿ ਉਥੇ ਤਾਂ ਨਿਰਜਨ ਵਣ ਹੈ, ਕੁਝ ਖਾਣ ਪੀਣ ਨੂੰ ਨਹੀਂ ਮਿਲਦਾ, ਫੁਲ ਵਿਹੂਣੇ ਬ੍ਰਿਛ ਹਨ, ਵੱਡੇ-ਵੱਡੇ ਜੰਗਲੀ ਜਾਨਵਰਾਂ ਨਾਲ ਭਰੇ ਪਏ ਹਨ, ਮੈਂ ਕਿਥੇ ਬੈਠਾਂਗਾ, ਕਿਥੇ ਸੌਂਵਾਂਗਾ: ਮੇਰੀ ਰਾਖੀ ਐਥੇ ਤਾਂ **body guard** (ਅੰਗ ਰਖਸ਼ਕ) ਕਰਦੇ ਸਨ, ਹੁਣ ਮੇਰੀ ਰਾਖੀ ਕੌਣ ਕਰੇਗਾ, ਕੋਈ ਸ਼ਸ਼ਤਰ ਵੀ ਤੁਸੀਂ ਮੈਨੂੰ ਲਿਜਾਣ ਨਹੀਂ ਦਿੰਦੇ; ਉਥੇ

ਨਾਲ ਲਿਜਾਣ ਲਈ ਕੁਝ ਵੀ ਪੱਲੇ ਨਹੀਂ ਬੰਨ੍ਹਣ ਦਿੰਦੇ। ਹਾਇ! ਮੇਰੇ ਮੰਦੇ ਭਾਗ, ਮੈਂ ਪਹਿਲਾਂ ਕਿਉਂ ਨਾ ਸੋਚਿਆ। ਜੇ ਮੈਂ ਪਹਿਲਾਂ ਧਿਆਨ ਦਿਤਾ ਹੁੰਦਾ ਤਾਂ ਮੈਂ ਜ਼ਰੂਰ ਕੋਈ ਉਪਰਾਲਾ ਕਰਦਾ, ਕੁਝ ਸੋਚਦਾ, ਉਸ ਅਸਥਾਨ ਨੂੰ ਸ਼ਿੰਗਾਰਦਾ, ਜਿਥੇ ਜਾ ਕੇ ਅੰਤਲੀ ਘੜੀ ਤਕ ਰਹਿਣਾ ਸੀ। ਸੋ ਇਸ ਤਰ੍ਹਾਂ ਰੋਂਦੇ-ਕੁਰਲਾਂਦੇ ਨੂੰ ਉਸ ਨਿਰਜਨ ਟਾਪੂ ਵਿਚ ਲਿਜਾ ਕੇ ਛੱਡ ਦਿਤਾ। ਉਥੇ ਤੜਫ-ਤੜਫ ਕੇ, ਭੁੱਖਾ, ਪਿਆਸਾ ਰਹਿ ਕੇ ਕਿਸੇ ਨਾ ਕਿਸੇ ਜੰਗਲੀ ਜਾਨਵਰ ਦੀ ਖੁਰਾਕ ਬਣ ਜਾਂਦਾ। ਉਸ ਦੀ ਥਾਂ ਦੂਸਰਾ ਰਾਜਾ ਬਣਾ ਲਿਆ ਜਾਂਦਾ।

ਇਕ ਰਾਜਾ ਜਦੋਂ ਤਖਤ ਤੇ ਬੈਠਾ ਤਾਂ ਉਸਨੇ ਜਿਥੇ ਤਖਤ ਤੋਂ ਲਹਿ ਕੇ ਜਾਣਾ ਸੀ, ਉਸ ਬਾਰੇ ਪੂਰੀ ਵਾਕਫੀਅਤ ਹਾਸਲ ਕੀਤੀ ਅਤੇ ਆਪਣੇ ਰਾਜ ਦੇ ਸਮੇਂ ਵਿਚ ਹੀ ਵੱਡੇ-ਵੱਡੇ ਲਾਇਕ ਇੰਜਨੀਅਰ ਭੇਜ ਕੇ ਉਸ ਨਿਰਜਨ ਵਣ ਨੂੰ ਅਜਿਹਾ ਸ਼ਿੰਗਾਰਿਆ ਕਿ ਉਸ ਨੂੰ ਵੇਖ ਕੇ ਯਾਤਰੀ ਬਹੁਤ ਹੀ ਆਕਰਸ਼ਿਤ ਹੁੰਦੇ। ਭਵਨਾਂ ਦਾ ਨਿਰਮਾਣ ਕਰ ਦਿਤਾ, ਕਿਤੇ ਵੱਡੇ-ਵੱਡੇ ਸੋਹਣੇ ਪਾਰਕ, ਕਿਤੇ ਠੰਢ ਦੇਣ ਵਾਲੇ ਵੱਡੇ ਫੁਹਾਰੇ, ਕਿਤੇ ਫਲ ਦੇਣਹਾਰੇ ਅਨੇਕ ਕਿਸਮ ਦੇ ਬ੍ਰਿਛ ਲਗਵਾ ਦਿਤੇ, ਖੇਤੀਬਾੜੀ ਲਈ ਜ਼ਮੀਨਾਂ, ਪੱਧਰ ਕਰਾ ਦਿਤੀਆਂ ਅਤੇ ਆਪਣੇ ਮਿਤਰਾਂ, ਸਹਿਯੋਗੀਆਂ, ਸੂਝਵਾਨ ਵਿਅਕਤੀਆਂ ਨੂੰ ਇਕ ਬਹੁਤ ਹੀ ਸੁੰਦਰ ਸ਼ਹਿਰ ਬਣਾ ਕੇ ਕੋਠੀਆਂ ਦੇ ਦਿਤੀਆਂ, ਪੜ੍ਹਾਈ ਕਰਨ ਲਈ ਉਚ ਕੋਟੀ ਦੀ ਯੂਨੀਵਰਸਿਟੀ ਸਥਾਪਿਤ ਕਰ ਦਿਤੀ। ਹਰ ਕਿਸੇ ਦਾ ਜੀਅ ਕਰੇ ਕਿ ਜਾ ਕੇ ਉਸ ਪੁਰਾਣੇ ਨਿਰਜਨ ਵਣ ਵਿਚ ਵਸਣਾ ਸ਼ੁਰੂ ਕਰ ਦੇਵੇ। ਦੂਰ-ਦਰਾਜ਼ ਤੋਂ ਸਾਰੀ ਦੁਨੀਆਂ ਦੇ ਲੋਕ ਉਸ ਆਕਰਸ਼ਕ ਟਾਪੂ ਨੂੰ ਦੇਖਣ ਆਉਂਦੇ ਅਤੇ ਅਜਿਹਾ ਦ੍ਰਿਸ਼ ਦੇਖ ਕੇ ਮੋਹਿਤ ਹੁੰਦੇ। ਉਨ੍ਹਾਂ ਦਾ ਜੀਅ ਕਰਦਾ ਕਿ ਉਥੇ ਹੀ ਰਿਹਾਇਸ਼ ਕਰ ਲਈ ਜਾਵੇ। ਵੀਹ ਸਾਲ ਦੇ ਅੰਦਰ ਇਕ ਬੈਕੁੰਠ ਪੁਰੀ ਬਣਾ ਦਿਤੀ। ਖਰਚਾਂ ਲਈ ਮਾਇਆ ਜਮ੍ਹਾਂ ਕਰਾ ਦਿਤੀ, ਬੈਂਕ ਭਰ ਦਿਤੇ - ਕਿਤੇ ਤੋਟਾ ਨਾ ਆਵੇ। ਜਦੋਂ ਰਾਜੇ ਦੇ ਦੋ ਮਹੀਨੇ ਆਪਣੇ ਜਾਣ ਤੋਂ ਪਹਿਲਾਂ ਰਹਿੰਦੇ ਸਨ ਤਾਂ ਉਸ ਨੇ ਆਪਣੀ ਪ੍ਰਜਾ ਨੂੰ ਕਿਹਾ ਕਿ ਤੁਸੀਂ ਮੈਨੂੰ ਛੁੱਟੀ ਦੇਵੋ ਅਤੇ ਆਪਣਾ ਨਵਾਂ ਰਾਜਾ ਚੁਣ ਲਵੋ।

ਪਬਲਿਕ ਬਹੁਤ ਸਿਆਣੀ ਸੀ, ਉਨ੍ਹਾਂ ਨੇ ਕਿਹਾ ਕਿ ਮਹਾਰਾਜ! ਹੁਣ ਆਪ ਨੂੰ ਤਖਤ ਛੱਡਣ ਦੀ ਲੋੜ ਨਹੀਂ। ਤੁਹਾਡੇ ਵਰਗਾ ਰਾਜਾ ਅਸਾਨੂੰ ਵੀ ਨਹੀਂ ਮਿਲਣਾ, ਤੁਸੀਂ ਏਥੇ ਹੀ ਰਹੋ। ਪਰ ਉਹ ਰਾਜਾ ਉਥੇ ਜਾਣ ਵਿਚ ਬਹੁਤ ਹੀ ਖੁਸ਼ੀ ਮਹਿਸੂਸ ਕਰ ਰਿਹਾ ਸੀ।

ਹੁਣ ਤੁਸੀਂ ਆਪ ਹੀ ਸੋਚੋ ਕਿ ਉਸ ਰਾਜੇ ਨੇ ਇਸ ਰਾਜ ਵਿਚ ਰਹਿੰਦਿਆਂ, ਜਿਥੇ ਜਾ ਕੇ ਰਹਿਣਾ-ਵਸਣਾ ਸੀ, ਸੰਵਾਰ ਲਿਆ। ਇਸੇ ਤਰ੍ਹਾਂ ਜਿਨ੍ਹਾਂ ਨੂੰ ਜੀਵਨ ਜੁਗਤੀ ਦੀ ਸੋਝੀ ਹੋ ਗਈ ਹੈ, ਉਹ ਆਪਣਾ ਪਰਲੋਕ ਸ਼ੁੱਧ ਕਰਦੇ ਹਨ, ਜਿਥੇ ਜਾ ਕੇ ਉਨ੍ਹਾਂ ਦਾ ਆਦਰ ਸਤਿਕਾਰ ਹੋਣਾ ਹੈ। ਉਨ੍ਹਾਂ ਨੂੰ ਇਹ ਜਗਤ ਛੱਡਣ ਵੇਲੇ ਕੋਈ ਦੁਖ ਨਹੀਂ ਹੋਇਆ ਕਰਦਾ, ਸਗਵਾਂ ਖੁਸ਼ੀ ਮਹਿਸੂਸ ਹੁੰਦੀ ਹੈ। ਇਸ ਥਾਂ ਦੇ ਲੋਕ ਵੀ ਉਸ ਦੇ ਪਿਆਰ ਵਿਚ ਸਦੀਆਂ ਲੰਘ ਜਾਣ ਤੋਂ ਪਿਛੋਂ ਨਹੀਂ ਭੁਲਦੇ, ਉਸਦੀਆਂ ਬਰਸੀਆਂ ਮਨਾਉਂਦੇ ਹਨ, ਯਾਦਾਂ ਮਨਾਉਂਦੇ ਹਨ, ਉਪਦੇਸ਼ਾਂ ਨੂੰ ਇਕੱਠੇ ਕਰਕੇ ਮਾਰਗ ਢੂੰਡਦੇ ਹਨ।



Sri Satguru Jagjit Singh Ji eLibrary NamdhariElibrary@gmail.com

ਉਹ ਇਥੇ ਭੀ ਖੁਸ਼ ਹਨ ਅਤੇ ਅੱਗੇ ਵੀ ਖੁਸ਼ੀ-ਖੁਸ਼ੀ ਜਾ ਰਹਿੰਦੇ ਹਨ -

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੈ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥*

*ਪੰਨਾ - 1365*

*ਕਬੀਰ ਜਾ ਤੂੰ ਜਨਮਿਆ ਜਗ ਮਹਿ ਜਗ ਹਸੈ ਤੂੰ ਰੋਇ॥*
*ਐਸੀ ਕਰਨੀ ਕਰ ਚਲਉ ਪਿਆਰੇ ਤੂੰ ਹਸੈ ਜਗ ਰੋਇ॥*

ਸੋ ਇਹ ਇਕ ਦ੍ਰਿਸ਼ਟਾਂਤ ਹੈ - ਗੱਲ ਨੂੰ ਭਲੀਭਾਂਤ ਸਮਝ ਵਿਚ ਲਿਆਉਣ ਲਈ, ਜੋ ਇਸ ਮਹੀਨੇ ਵਿਚ ਗੁਰੂ ਮਹਾਰਾਜ ਜੀ ਨੇ ਦੱਸਿਆ ਹੈ। ਇਹ ਜੀਵਨ ਦੇ ਦੋਏ ਪੱਖ ਹਨ। ਭਾਦੋਂ ਦੇ ਮਹੀਨੇ ਵਿਚ ਉਨ੍ਹਾਂ ਮੰਦ ਭਾਗੀਆਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਨੇ ਸੰਸਾਰ ਵਿਚ ਆ ਕੇ 'ਆਹ ਜਗ ਮਿੱਠਾ ਅਗਲਾ ਕਿਨ ਡਿੱਠਾ' ਦੇ ਧੁੰਧਲੇ ਖਿਆਲ ਅਨੁਸਾਰ ਆਪਣਾ ਜੀਵਨ ਨਸ਼ਟ ਕਰ ਲਿਆ। ਉਸ ਦਾ ਸੰਸਾਰ ਤੇ ਆਉਣ ਦਾ ਪ੍ਰਮ ਮਨੋਰਥ ਪ੍ਰਭੂ ਪ੍ਰਾਪਤੀ ਸੀ -

*ਗੁਰ ਸੇਵਾ ਤੇ ਭਗਤਿ ਕਮਾਈ॥*
*ਤਬ ਇਹ ਮਾਨਸ ਦੇਹੀ ਪਾਈ॥*
*ਇਸ ਦੇਹੀ ਕਉ ਸਿਮਰਹਿ ਦੇਵ॥*
*ਸੋ ਦੇਹੀ ਭਜੁ ਹਰਿ ਕੀ ਸੇਵ॥*
*ਭਜਹੁ ਗੋੁਬਿੰਦ ਭੂਲਿ ਮਤ ਜਾਹੁ॥*
*ਮਾਨਸ ਜਨਮ ਕਾ ਏਹੀ ਲਾਹੁ॥* *ਪੰਨਾ - 1159*

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥* *ਪੰਨਾ - 12*

ਪਰ ਇਸਦੀ ਥਾਂ, ਭਰਮ ਵਿਚ ਭੁੱਲ ਕੇ ਮਾਇਆ ਨਾਲ ਹੇਤ ਲਾ ਲਿਆ। ਮਾਇਆ ਦੇ ਪਿਆਰ ਵਿਚ ਦੁਖ ਹੀ ਦੁਖ ਹੁੰਦਾ ਹੈ, ਸੁਖ ਦਾ ਨਾਮ ਨਿਸ਼ਾਨ ਨਹੀਂ ਹੁੰਦਾ। ਜਿਵੇਂ ਰੇਤੇ ਵਿਚੋਂ ਤੇਲ ਨਹੀਂ ਨਿਕਲਿਆ ਕਰਦਾ, ਇਵੇਂ ਮਾਇਕ ਪਦਾਰਥਾਂ ਵਿਚੋਂ ਕਦੇ ਵੀ ਸੁਖ ਦੀ ਪ੍ਰਾਪਤੀ ਨਹੀਂ ਹੋਇਆ ਕਰਦੀ।

ਭਾਦੋਂ ਦੇ ਮਹੀਨੇ ਬਾਰੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ-

*ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥*
*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥*
*ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥*
*ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥*
*ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥*
*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥* *ਪੰਨਾ - 134*

ਸੋ ਇਹ ਜੀਵ ਐਨਾ ਭੁੱਲਿਆ ਕਿ ਇਸ ਨੂੰ ਇਹ ਭੁੱਲ ਹੀ ਗਿਆ



Sri Satguru Jagjit Singh Ji eLibrary NamdhariElibrary@gmail.com

ਕਿ ਮੈਂ ਇਸ ਸੰਸਾਰ ਵਿਚੋਂ ਜਾਣਾ ਹੈ, ਭੁੱਲ ਗਿਆ ਵਾਹਿਗੁਰੂ ਜੀ ਦੀ ਕੁਦਰਤ ਨੂੰ, ਅਟੱਲ ਨਿਯਮ ਨੂੰ -

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥ ਪੰਨਾ - 135***

ਇਹ ਤਾਂ ਆਮ ਅਸੂਲ ਹੈ ਕਿ ਜ਼ਮੀਨ ਦੇ ਵਿਚ ਜੇ ਅਸੀਂ ਕਿੱਕਰਾਂ ਬੀਜੀਏ ਤੇ ਕਿੱਕਰਾਂ ਤੋਂ ਅੰਗੂਰ ਪ੍ਰਾਪਤ ਕਰਨ ਦੀ ਆਸ ਰੱਖੀਏ। ਸਾਰਾ ਸਾਲ ਉੱਨ ਦੀ ਕਤਾਈ ਕੀਤੀ ਜਾਵੇ ਤੇ ਮਨ ਵਿਚ ਲੋਚਾ ਰੱਖੀ ਜਾਵੇ ਕਿ ਰੇਸ਼ਮ ਪਹਿਨਾਂਗੇ; ਇਹ ਕਿਸ ਤਰ੍ਹਾਂ ਹੋ ਸਕਦਾ ਹੈ?

***ਫਰੀਦਾ ਲੋੜੈ ਦਾਖ ਬਿਜਉਰੀਆ ਕਿਕਰਿ ਬੀਜੈ ਜਟੁ॥***
***ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥ ਪੰਨਾ - 1379***

ਇਹ ਤਾਂ ਤੂੰ ਇਸ ਧਰਤੀ ਵਿਚ ਜੋ ਬੀਜੇਂਗਾ, ਉਹੀ ਫਲ ਤੈਨੂੰ ਪ੍ਰਾਪਤ ਹੋਏਗਾ। ਅੱਕ ਬੀਜ ਕੇ, ਅੱਕ ਦੀਆਂ ਡੋਡੀਆਂ ਕਦੇ ਵੀ ਅੰਬ ਦੀ ਮਿਠਾਸ ਪੈਦਾ ਨਹੀਂ ਕਰਦੀਆਂ। ਅੰਬ ਖਾਣ ਲਈ ਤੈਨੂੰ ਪਹਿਲਾਂ ਹੀ ਪੂਰੀ ਸਾਵਧਾਨੀ ਨਾਲ ਉਹ ਅੰਬ ਬੀਜਣੇ ਪੈਣਗੇ ਜਿਨ੍ਹਾਂ ਦੀ ਮਿਠਾਸ, ਜਿਨ੍ਹਾਂ ਦਾ ਗੁੱਦਾ ਅੰਦਰ, ਅਨੰਦ ਪੈਦਾ ਕਰਦਾ ਹੈ। ਭੋਗਾਂ ਦੇ ਬੀਜ ਬੀਜ ਕੇ ਕਦੇ ਵੀ ਨਾਮ ਰਸ ਦੀ ਪ੍ਰਾਪਤੀ ਨਹੀਂ ਹੋ ਸਕਦੀ। ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਜੇਹਾ ਬੀਜੈ ਸੁ ਲੁਣੈ ਕਰਮਾ ਸੰਦੜਾ ਖੇਤੁ॥ ਪੰਨਾ - 135***

ਅੰਤ ਵਿਚ ਸਾਨੂੰ ਆਪ ਜੀ ਪ੍ਰੇਰਨਾ ਦਿੰਦੇ ਹਨ ਕਿ ਤੁਸੀਂ ਨਿਗੁਰੇ ਰਹਿ ਕੇ ਆਪਣਾ ਜੀਵਨ ਬਰਬਾਦ ਨਾ ਕਰੋ। ਪ੍ਰਭੂ ਦਾ ਨਾਮ ਭਵਜਲ ਪਾਰ ਕਰਨ ਲਈ ਵੱਡਾ ਜਹਾਜ਼ ਹੈ ਅਤੇ ਗੁਰੂ ਦਾ ਪਿਆਰ, ਨਰਕਾਂ ਦੀ ਅੱਗ ਨੂੰ ਨੇੜੇ ਨਹੀਂ ਆਉਣ ਦਿੰਦਾ।

***ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥***
***ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣਵਾਲਾ ਹੇਤੁ॥***
***ਪੰਨਾ - 135***

***ਰੇ ਰੇ ਦਰਗਹ ਕਰੈ ਨ ਕੋਊ॥***
***ਆਉ ਬੈਠੁ ਆਦਰੁ ਸੁਭ ਦੇਊ॥ ਪੰਨਾ - 252***

ਜਿਸ ਕੰਮ ਨੂੰ ਕਰਨ ਵਾਸਤੇ ਅਸੀਂ ਸੰਸਾਰ ਵਿਚ ਆਏ ਹਾਂ, ਸਾਵਧਾਨ ਹੋ ਕੇ ਵਿਸ਼ੇ ਵਿਕਾਰਾਂ ਨੂੰ ਪਿੱਠ ਦੇ ਕੇ, ਵਿਸ਼ੇ ਵਿਕਾਰਾਂ ਦੀ ਅਸਲੀਅਤ ਨੂੰ ਸਮਝ ਕੇ ਉਹ ਕੰਮ ਕਰੋ ਜਿਸ ਨਾਲ ਸਾਨੂੰ ਖੁਸ਼ੀਆਂ ਪ੍ਰਾਪਤ ਹੋਣ। ਉਹ ਹੈ ਪ੍ਰਭੂ ਦਾ ਸਿਮਰਨ, ਪ੍ਰਭੂ ਦੇ ਪਿਆਰ ਦੀ ਪ੍ਰਾਪਤੀ ਜੋ ਪ੍ਰਭੂ ਦੇ ਪਿਆਰਿਆਂ ਪਾਸੋਂ ਪ੍ਰਾਪਤ ਹੁੰਦੀ ਹੈ।

***ਜਿਸੁ ਵਖਰ ਕਉ ਲੈਨਿ ਤੂ ਆਇਆ॥***
***ਰਾਮ ਨਾਮੁ ਸੰਤਨ ਘਰਿ ਪਾਇਆ॥***
***ਤਜਿ ਅਭਿਮਾਨੁ ਲੇਹੁ ਮਨ ਮੋਲਿ॥***
***ਰਾਮ ਨਾਮੁ ਹਿਰਦੇ ਮਹਿ ਤੋਲਿ॥***
***ਲਾਦਿ ਖੇਪ ਸੰਤਹ ਸੰਗਿ ਚਾਲੁ॥***



Sri Satguru Jagjit Singh Ji eLibrary NamdhariElibrary@gmail.com

*ਅਵਰ ਤਿਆਗਿ ਬਿਖਿਆ ਜੰਜਾਲ।।*
*ਧੰਨਿ ਧੰਨਿ ਕਹੈ ਸਭੁ ਕੋਇ।।*
*ਮੁਖ ਊਜਲ ਹਰਿ ਦਰਗਹ ਸੋਇ।।* *ਪੰਨਾ - 283*

ਆਪ ਇਨ੍ਹਾਂ ਅਟੱਲ ਸਚਾਈਆਂ ਨੂੰ ਸਮਝੋ, ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਕਰੋ! ਜਿਨ੍ਹਾਂ ਦੇ ਅੰਦਰ ਰਾਗ ਦ੍ਵੈਸ਼ ਦੀ ਇਕ ਕਣੀ ਵੀ ਨਹੀਂ ਹੋਇਆ ਕਰਦੀ, ਉਨ੍ਹਾਂ ਦੀ ਸੰਗਤ ਕਰੋ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਉਪਰ ਇਮਾਨ ਲਿਆਓ। ਬਾਣੀ ਨੂੰ ਸਤਿ-ਸਤਿ ਕਰਕੇ ਮੰਨੋ, ਬਾਣੀ ਨੂੰ ਕਮਾਓ। ਬਾਣੀ ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਕਰਨ ਲਈ ਬਾਰ-ਬਾਰ ਭੇਜਦੀ ਹੈ- ਪ੍ਰਭੂ ਪਿਆਰਿਆਂ ਦੀ ਮਹੱਤਤਾ ਦਸਦੀ ਹੋਈ। ਫੁਰਮਾਨ ਹੈ ਕਿ -

*ਸਾਧ ਕੀ ਮਹਿਮਾ ਬੇਦ ਨ ਜਾਨਹਿ।।*
*ਜੇਤਾ ਸੁਨਹਿ ਤੇਤਾ ਬਖਿਆਨਹਿ।।*
*ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ।।*
*ਸਾਧ ਕੀ ਉਪਮਾ ਰਹੀ ਭਰਪੂਰਿ।।*
*ਸਾਧ ਕੀ ਸੋਭਾ ਕਾ ਨਾਹੀ ਅੰਤ।।*
*ਸਾਧ ਕੀ ਸੋਭਾ ਸਦਾ ਬੇਅੰਤ।।*
*ਸਾਧ ਕੀ ਸੋਭਾ ਊਚ ਤੇ ਊਚੀ।।*
*ਸਾਧ ਕੀ ਸੋਭਾ ਮੂਚ ਤੇ ਮੂਚੀ।।*
*ਸਾਧ ਕੀ ਸੋਭਾ ਸਾਧ ਬਨਿ ਆਈ।।*
*ਨਾਨਕ ਸਾਧ ਪ੍ਰਭ ਭੇਦੁ ਨ ਭਾਈ।।* *ਪੰਨਾ - 272*

ਪਰ ਅਫਸੋਸ, ਇਹ ਨਾਮ ਵਪਾਰ ਵਿਰਲੇ ਹੀ ਕਰਦੇ ਹਨ। ਬਲਿਹਾਰ ਹਾਂ ਉਨ੍ਹਾਂ ਤੋਂ ਜੋ ਨਾਮ ਦੇ ਵਪਾਰੀ ਹਨ; ਆਪ ਤਰਦੇ ਹਨ ਸੰਸਾਰ ਨੂੰ ਤਾਰਦੇ ਹਨ।



## ਅਸੁਨਿ

***ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ।।***
***ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ।।***
***ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ।।***
***ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ।।***
***ਜਿੰਨੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ।।***
***ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ।।***
***ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ।।***
***ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ।।***
***ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ।।***
***ਪੰਨਾ - 134***

ਪਿਛਲਾ ਮਹੀਨਾ ਭਾਦਰੋਂ ਦਾ ਲੰਘ ਗਿਆ ਇਸ ਵਿਚ ਗੁਰੂ ਮਹਾਰਾਜ ਜੀ ਨੇ ਦੁਨੀਆਂ ਦੇ ਸਬੰਧਾਂ ਨੂੰ ਹੇਚ ਦਿਖਾਇਆ ਅਤੇ ਦੁਨੀਆਂ ਨਾਲ ਪਿਆਰ ਪਾਉਣ ਵਾਲੇ ਭੁੱਲੜਾਂ ਨੂੰ ਸੁਚੇਤ (**warn**) ਕੀਤਾ ਕਿ ਪਿਆਰਿਆ! ਜਦੋਂ ਜਮਾਂ ਦਾ ਤਕੜਾ ਹੱਥ ਪੈ ਗਿਆ, ਉਸ ਵੇਲੇ ਬੋਲਣ ਦਾ ਵੇਹਲ ਨਹੀਂ ਮਿਲਣਾ-

***ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ***
***ਓਨੀ ਤਕੜੇ ਪਾਏ ਹਾਥ।। ਪੰਨਾ - 78***

ਕਿਸੇ ਨੂੰ ਭੇਤ ਨਹੀਂ ਮਿਲਣਾ, ਸਾਰਿਆਂ ਦੇ ਸਾਮ੍ਹਣੇ ਜੀਵ ਆਤਮਾ ਨੂੰ ਫੜ ਲਿਆ। ਜਿਨ੍ਹਾਂ ਦੇ ਨਾਲ ਪਰਚਿਆ ਰਿਹਾ - ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਨਿੰਦਿਆ, ਚੁਗਲੀ, ਈਰਖਾ, ਵਖੀਲੀ; ਉਹ ਸਭ ਸਾਥ ਛੱਡ ਕੇ ਭੱਜ ਗਏ ਅਤੇ ਆਪਣੇ ਬੀਜੇ ਹੋਏ ਕਰਮਾਂ ਦਾ ਫਲ ਭੋਗਣ ਲਈ ਸੱਚ ਦੀ ਕਚਹਿਰੀ ਵਿਚ ਲਿਜਾਇਆ ਗਿਆ। ਪਰ ਨਾਲ ਹੀ ਗੁਰੂ ਮਹਾਰਾਜ ਜੀ ਨੇ ਇਸ ਡਾਵਾਂਡੋਲ ਹੋਏ ਜੀਵ ਨੂੰ ਦੱਸ ਦਿਤਾ ਕਿ ਪ੍ਰਭੂ ਦੇ ਚਰਨਾਂ ਦਾ ਜਹਾਜ਼ ਬੋਹਿਥਾ ਉਛਾਲੇ ਮਾਰਦੇ ਅਗਨ ਸਾਗਰ ਨੂੰ ਪਾਰ ਕਰਾਉਣ ਲਈ ਸਮਰੱਥ ਹੈ ਅਤੇ ਕ੍ਰਿਪਾ ਕਰਕੇ ਇਹ ਵੀ ਭੇਤ ਦੀ ਗੱਲ ਦੱਸ ਦਿਤੀ ਕਿ ਨਰਕਾਂ ਵਿਚ ਓਹੀ ਜਾਂਦੇ ਹਨ ਜਿਨ੍ਹਾਂ ਦਾ ਪਿਆਰ ਮਾਇਆ ਦੇ ਛਲਾਵਿਆਂ, ਭੁਲਾਵਿਆਂ ਵਿਚ ਪਰਚਿਆ ਰਹਿੰਦਾ ਹੈ। ਉਹ ਪਿਆਰ ਬਿਨਸ ਜਾਂਦਾ ਹੈ, ਨਾਲ ਨਹੀਂ ਜਾਂਦਾ ਪਰ ਇਸ ਦੇ ਵਿਪਰੀਤ ਸਮਰੱਥ ਗੁਰੂ ਦਾ ਪਿਆਰ ਇਸਨੂੰ ਭਵਜਲ ਵਿਚ ਡੁੱਬਣ ਨਹੀਂ ਦਿੰਦਾ। ਸਾਰਾ ਮਹੀਨਾ ਭਾਦਰੋਂ ਦੇ ਹੁੱਸੜਾਂ ਵਿਚ ਇਹ ਸੋਚਦਾ ਰਿਹਾ ਕਿ ਗੁਰੂ ਦਾ ਪਿਆਰ ਕਿਥੋਂ ਮਿਲੇ, ਗੁਰੂ ਕਿਥੋਂ ਮਿਲੇ? ਅਰਦਾਸਾਂ ਕਰਦਾ ਰਿਹਾ ਕਿ ਹੇ ਪ੍ਰਭੂ! ਕ੍ਰਿਪਾ ਕਰ, ਮੈਨੂੰ ਕੋਈ ਮੇਲ, ਕੋਈ ਰਸਕ ਬੈਰਾਗੀ ਪਿਆਰਾ ਜਿਹੜਾ ਤੇਰਾ ਹੀ ਰੂਪ ਬਣ ਚੁੱਕਿਆ ਹੋਵੇ। ਅਰਦਾਸ

ਸੁਣੀ ਗਈ, ਪੂਰੇ ਸਤਿਗੁਰੂ ਦਾ ਮੇਲ ਹੋ ਗਿਆ। ਗੁਰੂ ਨੇ ਉਹ ਮੰਤਰ ਦੇ ਦਿਤਾ ਜਿਸ ਦਾ ਜਾਪ ਕਰਨ ਨਾਲ ਹਉਮੈ ਦਾ ਹਨੇਰ੍ਹਾ ਪੂਰੀ ਤਰ੍ਹਾਂ ਨਾਲ ਦੂਰ ਹੋ ਜਾਂਦਾ ਹੈ ਅਤੇ ਇਹ ਜੀਵ ਵੇਖ ਲਵੇ ਕਿ ਮੈਂ ਕੀ ਹਾਂ, ਮੈਂ ਕੌਣ ਹਾਂ। ਨਾਲ ਹੀ ਸਮਰੱਥ ਗੁਰੂ ਨੇ ਆਦੇਸ਼ ਦਿਤਾ ਕਿ ਐ ਭੁੱਲੜ ਜੀਵ! ਤੂੰ ਝੂਠਿਆਂ ਦੀ, ਕੱਚਿਆਂ ਦੀ ਸੰਗਤ ਛੱਡ ਦੇਹ ਅਤੇ ਪਿਆਰ ਕਰ - ਉਨ੍ਹਾਂ ਰੰਗ ਰੱਤੜਿਆਂ ਨੂੰ ਜਿਹੜੇ ਮੇਰੇ ਨਾਲ ਸਦਾ ਹੀ ਜੁੜੇ ਰਹਿੰਦੇ ਹਨ, ਅਭੇਦ ਰਹਿੰਦੇ ਹਨ ਤੇ ਜਿਨ੍ਹਾਂ ਨੂੰ ਅਸੀਂ ਸੰਤ ਕਹਿ ਕੇ ਨਿਵਾਜਦੇ ਹਾਂ। ਉਹ ਤੇਰੇ ਨਾਲ ਏਥੇ ਵੀ ਨਿਭਣਗੇ ਅਤੇ ਦਰਗਾਹ ਵਿਚ ਵੀ ਨਿਭਣਗੇ -

***ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥***
***ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥***

***ਪੰਨਾ - 1102***

ਅਜਿਹੇ ਰੰਗ ਰੱਤੜੇ, ਪ੍ਰਭੂ ਦਾ ਪਿਆਰ ਰੋਮ-ਰੋਮ ਵਿਚ ਪ੍ਰਵੇਸ਼ ਕਰ ਦਿੰਦੇ ਹਨ। ਆਪਣੇ ਪ੍ਰਭੂ ਦੀਆਂ ਕਥਾਵਾਂ ਦੱਸ-ਦੱਸ ਕੇ ਮਾਇਆ ਦੇ ਪਿਆਰ ਵਿਚੋਂ ਕੱਢ ਦਿੰਦੇ ਹਨ। ਹੁਣ ਜਗਿਆਸਾ ਪੂਰੇ ਵੇਗ ਨਾਲ ਜਾਗੀ, ਇਕ ਉਮਾਹ ਜਾਗ ਪਿਆ, ਹਿਰਦੇ ਵਿਚ ਇਕ ਕਾਂਗ ਉਠੀ, ਲਹਿਰ ਵਧਦੀ ਹੀ ਗਈ, ਮਿਲਣ ਦੀ ਲੋਚਾ ਨੇ ਖਿੱਚ ਪਾਈ, ਬਿਰਹੁ ਜਾਗ ਪਿਆ, ਨੈਣਾਂ ਦੇ ਵਿਚ ਨੀਰ ਵਗਣ ਲੱਗ ਗਿਆ ਅਤੇ ਤਰਲਾ ਲੈ ਰਿਹਾ ਹੈ -

***ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ॥***
***ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ॥***
***ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ***
***ਮੈ ਨੀਰੁ ਵਹੇ ਵਹਿ ਚਲੈ ਜੀਉ॥***
***ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ॥***
***ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ॥***
***ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ***
***ਜਨ ਨਾਨਕ ਹਰਿ ਧਨੁ ਪਲੈ ਜੀਉ॥*** ***ਪੰਨਾ - 94***

ਅੰਦਰ ਬਿਰਹੁ ਦੀ ਪੀੜ ਜਾਗ ਗਈ। ਮਾਇਆ ਦੇ ਭੁੱਲੇ ਹੋਏ ਜੀਵ ਕੀ ਜਾਨਣ - ਇਸ ਬਿਰਹੁ ਦੀ ਪੀੜ ਨੂੰ? ਪਿਆਰ ਦੇ ਬਾਣਾਂ ਨੇ ਘਾਇਲ ਕਰ ਦਿਤਾ। ਮੱਛੀ ਵਾਂਗੂੰ ਤੜਫ ਰਿਹਾ ਹੈ- ਬਿਨਾਂ ਪਾਣੀ ਤੋਂ -

***ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ***
***ਜਿਉ ਤ੍ਰਿਖਾਵੰਤੁ ਬਿਨੁ ਨੀਰ॥***
***ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥***
***ਹਮਰੀ ਬੇਦਨ ਹਰਿ ਪ੍ਰਭੁ ਜਾਨੈ***
***ਮੇਰੇ ਮਨ ਅੰਤਰ ਕੀ ਪੀਰ॥*** ***ਪੰਨਾ - 862***

ਨਿਤ ਅੰਦਰੋਂ ਸੰਦੇਸ਼ੇ ਭੇਜੇ ਜਾਂਦੇ ਹਨ - ਆਪਣੇ ਪਿਆਰੇ ਨੂੰ। ਪਰ ਕੋਈ ਉੱਤਰ ਨਹੀਂ ਆ ਰਿਹਾ। ਸ਼ਾਇਦ ਕੋਈ ਸੰਦੇਸ਼ਾ ਪਹੁੰਚਾਉਣ ਵਾਲਾ ਵਿਚੋਲਾ ਨਾ ਮਿਲ ਸਕਿਆ ਹੋਵੇ। ਤੜਫ ਹੈ ਅੰਦਰ, ਵੱਡੀ ਤੋਂ ਵੱਡੀ ਭੇਟਾ

ਕਰਨ ਨੂੰ ਤਿਆਰ ਹੈ -

*ਹਉ ਮਨੁ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ।।*
*ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ।।*
***ਪੰਨਾ - 247***

ਬਿਰਹੁ ਕੁੱਠੀ ਰੂਹ ਨੂੰ ਹੱਕ ਦੀ ਅਵਾਜ਼ ਸੁਣਾਈ ਦਿਤੀ, ਸੱਚ ਦੇ ਬੋਲ ਪ੍ਰਗਟ ਹੋਏ ਕਿ ਤੇਰੀ ਆਵਾਜ਼ ਉਸ ਪਿਆਰੇ ਤਕ ਨਹੀਂ ਪਹੁੰਚਦੀ ਕਿਉਂਕਿ ਤੂੰ ਆਪ ਹੀ ਇਕ ਕੰਧ ਆਪਣੇ ਆਪ ਨੂੰ ਵਖਰਾ ਰੱਖ ਕੇ ਬਣਾ ਲਈ। ਜਿਸਨੂੰ ਤੂੰ ਮਿਲਣਾ ਚਾਹੁੰਦਾ ਹੈਂ, ਉਹ ਤਾਂ ਬਿਲਕੁਲ ਤੇਰੇ ਨਾਲ ਹੈ ਪਰ ਤੇਰੀ ਕੰਧ ਨਾ ਉਸ ਦੇ ਦਰਸ਼ਨ ਹੋਣ ਦਿੰਦੀ ਹੈ ਅਤੇ ਨਾ ਹੀ ਤੇਰੀ ਅਵਾਜ਼ ਇਸ ਕਰੜੀ ਵਲਗਣ ਤੋਂ ਬਾਹਰ ਜਾਣ ਦਿੰਦੀ ਹੈ -

*ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ।।*
*ਭਾਂਭੀਰੀ ਕੇ ਪਾਤ ਪਾਰਦੋ ਬਿਨੁ ਪੇਖੇ ਦੂਰਾਇਓ।।*
***ਪੰਨਾ - 624***

ਤੂੰ ਪੂਰੇ ਗੁਰੂ ਦੀ ਸ਼ਰਨ ਲੈ, ਉਸਦੀ ਮਿਹਰ ਬਿਨਾਂ ਤੈਨੂੰ ਮਿਲਾਪ ਨਹੀਂ ਹੋ ਸਕਣਾ। ਉਸ ਦੀ ਕ੍ਰਿਪਾ ਮੰਗ, ਉਸ ਦੇ ਚਰਨ ਸੇਵ। ਉਹ ਤੇਰੇ ਤੇ ਤਰੁਠੇਗਾ ਤੇ ਇਸ ਕੰਧ ਨੂੰ ਤੋੜ ਦੇਵੇਗਾ। ਤੈਨੂੰ ਸੱਚ ਦੀ ਗੱਲ ਦਾ ਇਕ ਭੇਤ ਦਿਤਾ ਜਾਂਦਾ ਹੈ, ਇਸ ਨੂੰ ਸਮਝ -

*ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ।।*
*ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ।।*
***ਪੰਨਾ - 1263***

ਗੁਰੂ ਦਇਆਲ ਹੋ ਗਿਆ -

*ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ।।*
*ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ*
*ਤਉ ਦਇਆਰੁ ਬੀਠਲੋ ਪਾਇਓ।।* ***ਪੰਨਾ - 624***

ਧੰਨ ਹਨ ਉਹ ਜਿਨ੍ਹਾਂ ਦੇ ਮਨ ਵਿਚ ਲੋਚਾ ਲਗ ਗਈ। ਦਰਸ਼ਨ ਦੀ ਲੋਚਾ ਲਗ ਜਾਣੀ ਹੀ ਮਿਹਰ ਹੈ। ਉਹ ਜਿਉਂਦਾ ਹੈ ਜਿਸ ਦੇ ਅੰਦਰ ਪਿਆਰ ਦੀ ਰੌ ਰੁਮਕਦੀ ਹੈ, ਦਰਸ਼ਨ ਦੀ ਲੋਚਾ ਦੇ ਵਿਚ ਉਡੀਕਵਾਨ ਰਹਿੰਦਾ ਹੈ- ।

*ਜਿਸੁ ਜਨ ਕਉ ਪ੍ਰਭ ਦਰਸ ਪਿਆਸਾ।।*
*ਨਾਨਕ ਤਾ ਕੈ ਬਲਿ ਬਲਿ ਜਾਸਾ।।* ***ਪੰਨਾ - 266***

ਦਰਸ਼ਨ ਦੀ ਪਿਆਸ ਵਾਲਾ ਜਿਉਂਦਿਆਂ ਵਿਚ ਗਿਣਿਆ ਜਾਂਦਾ ਹੈ। ਉਸ ਦੇ ਅੰਦਰ ਪਿਆਰ ਦੀ ਰੌ ਰੁਮਕਦੀ ਹੈ, ਉਸਨੂੰ ਹੋਰ ਕਿਸੇ ਕਿਸਮ ਦੀ ਲੋਚਾ ਨਹੀਂ ਹੈ। ਉਹ ਜਿਉਂਦਾ ਹੈ, ਸੰਸਾਰ ਮੁਰਦਾ ਹੈ - ਪਿਆਰ ਬਿਨਾਂ -

*ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ।।*
*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ।।*
***ਪੰਨਾ - 253***

ਉਹ ਆਪਣੇ ਪਿਆਰੇ ਦੇ ਦਰਸ਼ਨ ਲਈ, ਜੋ ਕੁਝ ਵੀ ਉਸ ਦੇ ਪਾਸ ਹੈ, ਉਹ ਅਰਪਣ ਕਰਨ ਨੂੰ ਤਿਆਰ ਹੈ –

*ਜਪ ਤਪ ਸੰਜਮ ਪੁੰਨ ਸਭਿ ਹੋਮਉ*
*ਤਿਸੁ ਅਰਪਉ ਸਭਿ ਸੁਖ ਜਾਂਈ।।*
*ਏਕ ਨਿਮਖ ਪ੍ਰਿਅ ਦਰਸੁ ਦਿਖਾਵੈ*
*ਤਿਸੁ ਸੰਤਨ ਕੈ ਬਲਿ ਜਾਂਈ।।*
*ਕਰਉ ਨਿਹੋਰਾ ਬਹੁਤੁ ਬੇਨਤੀ*
*ਸੇਵਉ ਦਿਨੁ ਰੈਨਾਈ।।*
*ਮਾਨੁ ਅਭਿਮਾਨੁ ਹਉ ਸਗਲ ਤਿਆਗਉ*
*ਜੋ ਪ੍ਰਿਅ ਬਾਤ ਸੁਨਾਈ।।* *ਪੰਨਾ – 1207*

ਭਾਈ ਗੁਰਦਾਸ ਜੀ ਨੇ ਵਿਜੋਗਣ ਦੇ ਦਿਲ ਦੀ ਹੂਕ ਨੂੰ ਵਰਣਨ ਕਰਦਿਆਂ ਅੰਕਿਤ ਕੀਤਾ ਹੈ ਕਿ –

*ਬਾਯਸ ਉਡਹ ਬਲ ਜਾਉ ਬੇਗ ਮਿਲੌਂ ਪੀਯ*
*ਮਿਟੈ ਦੁਖ ਰੋਗੁ ਸੋਗੁ ਬਿਰਹ ਬਿਯੋਗ ਕੋ।।*
*ਅਵਧ ਬਿਕਟ ਕਟੈ ਕਪਟ ਅੰਤਰਿ ਪਟੁ*
*ਦੇਖਉ ਦਿਨ ਪ੍ਰੇਮ ਰਸ ਸਹਜ ਸੰਜੋਗ ਕੋ।*
*ਲਾਲ ਨ ਆਵਤ ਸ਼ੁਭ ਲਗਨ ਸਗਨ ਭਲੇ*
*ਹੋਇ ਨ ਬਿਲੰਭ ਕਛੁ ਭੇਦੁ ਬੇਦ ਲੋਕ ਕੋ।*
*ਅਤਿਹਿ ਆਤੁਰ ਭਈ ਅਧਿਕ ਔਸੇਰ ਲਾਗੀ।*
*ਧੀਰਜ ਨ ਧਰੋ ਖੋਜੌਂ ਧਾਰਿ ਭੇਖ ਜੋਗ ਕੋ।।*

***ਕਬਿੱਤ ਭਾਈ ਗੁਰਦਾਸ ਜੀ***

ਸੋ ਮਿਲਾਪ ਵਾਸਤੇ ਹੁਣ ਅੱਸੂ ਦੇ ਇਸ ਮਹੀਨੇ ਵਿਚ ਉਮਾਹ ਉਠ ਖੜ੍ਹਾ ਹੋਇਆ। ਇਸ ਖਿੱਚ ਦਾ ਵਰਣਨ ਸਖੀਆਂ ਸਹੇਲੀਆਂ ਨਾਲ ਕਰਦਿਆਂ ਦੱਸਦੇ ਹਨ –

*ਸਖੀ ਸਹੇਲੀ ਗਰਬਿ ਗਹੇਲੀ।।*
*ਸੁਣਿ ਸਹ ਕੀ ਇਕ ਬਾਤ ਸੁਹੇਲੀ।।*
*ਜੋ ਮੈ ਬੇਦਨ ਸਾ ਕਿਸੁ ਆਖਾ ਮਾਈ।।*
*ਹਰਿ ਬਿਨੁ ਜੀਉ ਨ ਰਹੈ ਕੈਸੇ ਰਾਖਾ ਮਾਈ।।*
*ਹਉ ਦੋਹਾਗਣਿ ਖਰੀ ਰੰਞਾਣੀ।।*
*ਗਇਆ ਸੁ ਜੋਬਨੁ ਧਨ ਪਛੁਤਾਣੀ।।*
*ਤੂ ਦਾਨਾ ਸਾਹਿਬੁ ਸਿਰਿ ਮੇਰਾ।।*
*ਖਿਜਮਤਿ ਕਰੀ ਜਨੁ ਬੰਦਾ ਤੇਰਾ।।*
*ਭਣਤਿ ਨਾਨਕੁ ਅੰਦੇਸਾ ਏਹੀ।।*
*ਬਿਨੁ ਦਰਸਨ ਕੈਸੇ ਰਵਉ ਸਨੇਹੀ।।* *ਪੰਨਾ – 990*

ਤਰਲਾ ਹੈ ਦਰਸ਼ਨ ਦੇਖਣ ਦਾ –



Sri Satguru Jagjit Singh Ji eLibrary NamdhariElibrary@gmail.com

*ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥*
*ਮਨਿ ਤਨਿ ਪਿਆਸ ਦਰਸਨ ਘਣੀ*
*ਕੋਈ ਆਣਿ ਮਿਲਾਵੈ ਮਾਇ॥* *ਪੰਨਾ - 134*

ਹੈ ਕੋਈ ਸੰਸਾਰ ਦੇ ਅੰਦਰ, ਮਾਇਆ ਦੇ ਮੰਡਲ ਵਿਚ ਜਿਹੜਾ ਸਹਾਇਤਾ ਕਰ ਸਕਦਾ ਹੋਵੇ ਤੇ ਮਿਲਾਪ ਕਰਾ ਦੇਵੇ? ਮਾਇਆ ਦੇ ਮੋਹੇ ਹੋਏ ਸਾਰੇ ਮੁਰਦੇ ਹਨ। ਜੀਵਨ ਰੌ ਉਨ੍ਹਾਂ ਵਿਚ ਰੁਮਕ ਨਹੀਂ ਰਹੀ। ਅੰਨ, ਪਾਣੀ ਨਾਲ ਸਰੀਰ ਚਲ ਰਹੇ ਹਨ। ਮੁਰਦਿਆਂ ਤੋਂ ਕੀ ਆਸ ਹੈ ਕਿ ਉਹ ਮਿਲਾਪ ਕਰਾ ਦੇਣ?

*ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥*
*ਨਾਨਕ ਅਵਰੁ ਨ ਜੀਵੈ ਕੋਇ॥*
*ਜੇ ਜੀਵੈ ਪਤਿ ਲਥੀ ਜਾਇ॥*
*ਸਭੁ ਹਰਾਮੁ ਜੇਤਾ ਕਿਛੁ ਖਾਇ॥* *ਪੰਨਾ - 142*

ਇਨ੍ਹਾਂ ਨੇ ਕੀ ਮੇਲਣਾ ਹੋਇਆ। ਮੇਲਦੇ ਉਹ ਹਨ ਜਿਹੜੇ ਆਪ ਮਿਲੇ ਹੋਏ ਹਨ, ਜਿਹੜੇ ਆਪਣਾ ਆਪ ਤਿਆਗ ਕੇ ਪ੍ਰਭੂ ਦਾ ਰੂਪ ਬਣ ਗਏ ਹਨ ਜਿਨ੍ਹਾਂ ਬਾਰੇ ਫੁਰਮਾਨ ਹੈ -

*ਜਿਨਾ ਨ ਵਿਸਰੈ ਨਾਮੁ ਸੇ ਕਿਨੇਹਿਆ॥*
*ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥* *ਪੰਨਾ - 397*

ਉਨ੍ਹਾਂ ਨੂੰ ਕੀ ਆਖਿਆ ਜਾਵੇ? ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਉਹ ਮੇਰੇ ਪਿਆਰੇ ਸੰਤ ਹਨ। ਉਹ ਮੈਨੂੰ ਕਦੇ ਨਹੀਂ ਭੁੱਲਦੇ ਅਤੇ ਮੇਰੇ ਨਾਲ ਅਭੇਦ ਹੋਏ ਹੋਏ ਮੇਰਾ ਹੀ ਰੂਪ ਬਣ ਗਏ ਹਨ -

*ਦਾਸ ਅਨਿੰਨ ਮੇਰੋ ਨਿਜ ਰੂਪ॥* *ਪੰਨਾ - 1252*

*ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥* *ਪੰਨਾ - 319*

ਪਿਆਰਿਆ! ਗਿਣਤੀ ਛੱਡ ਦੇਹ। ਤੈਨੂੰ ਗੁਰੂ ਬਾਰ-ਬਾਰ ਅਜਿਹੇ ਅਭੇਦ ਪੁਰਸ਼ਾਂ ਦੀ ਦੱਸ ਪਾਉਂਦੇ ਹਨ, ਭੇਜਦੇ ਹਨ ਤੈਨੂੰ ਉਨ੍ਹਾਂ ਕੋਲ ਜਿਹੜੇ ਮਿਲਾ ਸਕਦੇ ਹਨ; ਜੋ ਆਪ ਮਿਲੇ ਹੋਏ ਹਨ। ਮਿਲਣ ਤੋਂ ਬਿਨਾਂ ਸੁਖ ਨਹੀਂ ਅਤੇ ਹੋਰ ਕੋਈ ਥਾਂ ਵੀ ਐਸੀ ਨਹੀਂ ਜਿਥੇ ਸੁਖ ਟੋਲ੍ਹ ਲਿਆ ਜਾਵੇ।

*ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥*
*ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ॥*
*ਜਿੰਨੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥*
*ਪੰਨਾ - 135*

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਹ ਪ੍ਰੇਮ ਰਸ ਕਿਵੇਂ ਪ੍ਰਾਪਤ ਕਰ ਸਕਦਾ ਹੈ ਅਤੇ ਨਾਲ ਹੀ ਕਹਿੰਦੇ ਹਨ ਤੁਸੀਂ ਜਾਓ, ਪੁਛੋ ਉਨ੍ਹਾਂ ਨੂੰ ਜਿਨ੍ਹਾਂ ਨੇ ਪ੍ਰੇਮ ਦਾ ਰਸ ਮਾਣਿਆ ਹੈ। ਇਹ ਪ੍ਰੇਮ ਦਾ ਰਸ ਮਿਲਦਾ ਕਿਥੋਂ ਹੈ?

*ਰਸੁ ਅੰਮ੍ਰਿਤੁ ਨਾਮੁ ਰਸੁ ਅਤਿ ਭਲਾ*
*ਕਿਤੁ ਬਿਧਿ ਮਿਲੈ ਰਸੁ ਖਾਇ॥*



Sri Satguru Jagjit Singh Ji eLibrary NamdhariElibrary@gmail.com

*ਜਾਇ ਪੁਛਹੁ ਸੋਹਾਗਣੀ ਤੁਸਾ ਕਿਉ ਕਰਿ ਮਿਲਿਆ ਪ੍ਰਭੁ ਆਇ॥*
*ਓਇ ਵੇਪਰਵਾਹ ਨ ਬੋਲਨੀ ਹਉ ਮਲਿ ਮਲਿ ਧੋਵਾ ਤਿਨ ਪਾਇ॥*
*ਭਾਈ ਰੇ ਮਿਲਿ ਸਜਣ ਹਰਿ ਗੁਣ ਸਾਰਿ॥*
*ਸਜਣੁ ਸਤਿਗੁਰੁ ਪੁਰਖੁ ਹੈ ਦੁਖੁ ਕਢੈ ਹਉਮੈ ਮਾਰਿ॥*
*ਗੁਰਮੁਖੀਆ ਸੋਹਾਗਣੀ ਤਿਨ ਦਇਆ ਪਈ ਮਨਿ ਆਇ॥*
*ਸਤਿਗੁਰ ਵਚਨੁ ਰਤੰਨੁ ਹੈ ਜੋ ਮੰਨੇ ਸੁ ਹਰਿ ਰਸੁ ਖਾਇ॥*

*ਪੰਨਾ – 41*

ਭੇਤ ਦੇ ਦਿਤਾ ਉਨ੍ਹਾਂ ਨੇ ਕਿ ਸਤਿਗੁਰੂ ਦਾ ਜੋ ਬਚਨ ਹੈ ਜੋ ਉਸਨੂੰ ਕਮਾਉਂਦਾ ਹੈ, ਮੰਨਦਾ ਹੈ ਉਸਨੂੰ ਹਰਿ ਰਸ ਪ੍ਰਾਪਤ ਹੋ ਜਾਂਦਾ ਹੈ। ਭਾਗਾਂ ਵਾਲੇ ਹਨ, ਜਿਨ੍ਹਾਂ ਨੂੰ ਗੁਰੂ ਦੇ ਭਾਣੇ ਵਿਚ ਇਸ ਰਸ ਦੀ ਪ੍ਰਾਪਤੀ ਹੋ ਜਾਂਦੀ ਹੈ –

*ਸੇ ਵਡਭਾਗੀ ਵਡ ਜਾਣੀਅਹਿ*
*ਜਿਨ ਹਰਿ ਰਸੁ ਖਾਧਾ ਗੁਰ ਭਾਇ॥* *ਪੰਨਾ – 41*

ਇਹ ਰਸ ਝਿਮ-ਝਿਮ ਕਰਕੇ ਸਦਾ ਹੀ ਗੁਰਮੁਖਾਂ ਦੇ ਹਿਰਦਿਆਂ ਵਿਚ ਵਰਸਦਾ ਹੈ। ਇਸ ਦੀ ਵਰਖਾ ਸਾਰੇ ਵਣਾਂ, ਪਹਾੜਾਂ, ਥਲਾਂ, ਸਮੁੰਦਰਾਂ ਉਤੇ ਹਰ ਸਮੇਂ ਹੋ ਰਹੀ ਹੈ।

*ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ ਭਾਗਹੀਣ ਨਹੀ ਖਾਇ॥*
*ਬਿਨੁ ਸਤਿਗੁਰ ਪਲੈ ਨਾ ਪਵੈ ਮਨਮੁਖ ਰਹੇ ਬਿਲਲਾਇ॥*

*ਪੰਨਾ– 41*

ਉਹ ਕਿਉਂ ਵਿਰਲਾਪ ਕਰਦੇ ਹਨ। ਕਿਉਂਕਿ ਮਾਇਆ ਦੀ ਅਗਨ ਉਨ੍ਹਾਂ ਨੂੰ ਦਿਨ ਰਾਤ ਸਾੜ ਰਹੀ ਹੈ ਅਤੇ ਵਿਸ਼ਟਾ ਦੇ ਕੀੜਿਆਂ ਵਾਂਗੂੰ ਕੁਰਬਲ-ਕੁਰਬਲ ਕਰ ਰਹੇ ਹਨ। ਮੋਤੀਆਂ ਦੇ ਮੰਦਰ ਰਤਨਾਂ ਨਾਲ ਜੜੇ ਹੋਏ, ਮਨ ਮੋਹਣ ਵਾਲੀਆਂ ਇਸਤ੍ਰੀਆਂ, ਸੁੰਦਰ ਸੇਜਾਂ, ਰਿੱਧੀਆਂ-ਸਿੱਧੀਆਂ, ਮਸ਼ਹੂਰੀਆਂ, ਰਾਜਸੀ ਸ਼ਕਤੀਆਂ, ਰਾਜਸੀ ਪ੍ਰਾਪਤੀਆਂ ਇਹ ਕੁਝ ਵੀ ਨਹੀਂ ਸਾਰ ਰਹੀਆਂ। ਹਿਰਦਾ ਜਲ ਰਿਹਾ ਹੈ, ਹਾਇ-ਹਾਇ ਦੀ ਅਵਾਜ਼ ਸੁਣਦੀ ਹੈ ਕਿਉਂਕਿ ਗੁਰੂ ਨੇ ਨਾਮ ਰਸ ਦੀ ਸੋਝੀ ਬਾਰੇ ਦੱਸਿਆ ਹੈ –

*ਹਰਿ ਬਿਨੁ ਜੀਉ ਜਲਿ ਬਲਿ ਜਾਉ॥*
*ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥*

*ਪੰਨਾ – 14*

ਸੋ ਇਹ ਭਾਗਹੀਣ ਵਿਰਲਾਪ ਕਰ ਰਹੇ ਹਨ। ਉਨ੍ਹਾਂ ਦਾ ਪਿਆਰ ਸਤਿਗੁਰੂ ਨਾਲ ਨਹੀਂ, ਮਾਇਆ ਨਾਲ ਹੈ। ਸਤਿਗੁਰੂ ਤੇ ਸ਼ਰਧਾ ਨਹੀਂ ਲਿਆਉਂਦਾ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਵਿਚ ਜਲ ਰਹੇ ਹਨ –

*ਓਇ ਸਤਿਗੁਰ ਆਗੈ ਨ ਨਿਵਹਿ*
*ਓਨਾ ਅੰਤਰਿ ਕ੍ਰੋਧੁ ਬਲਾਇ॥* *ਪੰਨਾ – 41*

ਅੰਤ ਵਿਚ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਵਾਹਿਗੁਰੂ



Sri Satguru Jagjit Singh Ji eLibrary NamdhariElibrary@gmail.com

ਜੀ ਨਿਰਾ ਹੀ ਪ੍ਰੇਮ ਹਨ। ਪ੍ਰੇਮ ਦੇ ਰੂਪ ਵਿਚ ਹੀ ਖੰਡਾਂ, ਬ੍ਰਹਿਮੰਡਾਂ ਹਰ ਥਾਂ ਦੇ ਉਤੇ ਜੋਤੀ ਸਰੂਪ ਹੋ ਕੇ ਆਪਣੀ ਕੀਤੀ ਕਿਰਤ ਨੂੰ ਵੇਖ ਕੇ ਪ੍ਰਸੰਨ ਹੋ ਰਹੇ ਹਨ।

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ।।***
***ਨ ਘਾਟ ਹੈ ਨ ਬਾਢ ਹੈ ਨ ਘਾਟਿ ਬਾਢਿ ਹੋਤ ਹੈ।।***

***ਅਕਾਲ ਉਸਤਤਿ***

ਇਹ ਪ੍ਰਮ ਜੋਤ ਪ੍ਰੇਮ ਦਾ ਰੂਪ ਹੋ ਕੇ ਸਾਰੇ ਸੰਸਾਰ ਵਿਚ ਫੈਲੀ ਹੋਈ ਹੈ –

***ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ।।   ਜਾਪੁ ਸਾਹਿਬ***

ਸੋ ਮਹਾਰਾਜ ਜੀ ਫੁਰਮਾਨ ਕਰਦੇ ਹਨ –

***ਹਰਿ ਹਰਿ ਹਰਿ ਰਸੁ ਆਪਿ ਹੈ ਆਪੇ ਹਰਿ ਰਸੁ ਹੋਇ।।***
***ਆਪਿ ਦਇਆ ਕਰਿ ਦੇਵਸੀ ਗੁਰਮੁਖਿ ਅੰਮ੍ਰਿਤੁ ਚੋਇ।।***
***ਸਭੁ ਤਨੁ ਮਨੁ ਹਰਿਆ ਹੋਇਆ***
***ਨਾਨਕ ਹਰਿ ਵਸਿਆ ਮਨਿ ਸੋਇ।।   ਪੰਨਾ – 41***

ਸੋ ਇਹ ਪ੍ਰੇਮ ਦਾ ਰਸ ਜਿਨ੍ਹਾਂ ਨੇ ਚਖ ਲਿਆ ਉਨ੍ਹਾਂ ਦੀਆਂ ਵਾਸ਼ਨਾਵਾਂ ਖਤਮ ਹੋ ਗਈਆਂ। ਮਨ ਅ-ਮਨ ਹੋ ਗਿਆ ਅਤੇ ਪਿਆਰ ਵਿਚ ਗੜੂੰਦ ਹੋ ਕੇ ਵਾਹਿਗੁਰੂ ਦੇ ਰੂਪ ਵਿਚ ਸਮਾਈ ਕਰ ਲਈ। ਹੁਣ ਪਤਾ ਨਹੀਂ ਲਗਦਾ, 'ਮੈਂ' 'ਤੂੰ' ਬਣ ਗਈ ਤੇ 'ਤੂੰ' 'ਮੈਂ' ਬਣ ਗਈ। ਕੌਣ ਪਰਖੇ, ਕਿਸ ਨੂੰ ਵਿਹਲ ਹੈ ਇਸ ਰਸ ਵਿਚੋਂ ਵਖਰਾ ਹੋਣ ਦੀ।

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਛੱਡ ਦੇਵੋ 'ਮੈਂ' ਭਾਵ, ਅਤੇ ਅਰਦਾਸ ਕਰੋ ਕਿ ਹੇ ਪ੍ਰਭੂ! ਫਿਰਦਿਆਂ ਨੂੰ ਜੁਗ ਬੀਤ ਗਏ, ਹੁਣ ਤਾਂ ਕ੍ਰਿਪਾ ਕਰਕੇ ਆਪਣੇ ਲੜ ਲਾ ਲਵੋ –

***ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ।।***

***ਪੰਨਾ – 135***

ਜਿਹੜੇ ਲੜ ਲਗ ਜਾਂਦੇ ਹਨ ਉਹ ਫੇਰ ਨਹੀਂ ਵਿਛੜਦੇ ਕਿਉਂਕਿ ਪ੍ਰਭੂ ਤੋਂ ਬਗੈਰ ਹੋਰ ਉਸ ਦੇ ਵਰਗਾ ਕੋਈ ਹੈ ਹੀ ਨਹੀਂ। ਸੱਚ ਤਾਂ ਇਹ ਹੈ ਕਿ ਆਪ ਹੀ ਆਪ ਹੈ, ਉਸ ਬਿਨ ਦੂਜਾ ਕੋਈ ਨਹੀਂ।

***ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ।।***
***ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ।।***
***ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ।।***
***ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ।।***

***ਪੰਨਾ – 135***

ਸੋ, ਸੁਖੀ ਵਸਦੇ ਹਨ ਉਹ, ਜਿਨ੍ਹਾਂ ਦੇ ਉਤੇ ਪ੍ਰਭੂ ਦੀ ਕ੍ਰਿਪਾ ਹੋ ਗਈ। ਹੇ ਪ੍ਰਭੂ! ਮੈਂ ਭੁੱਲਿਆ ਹਾਂ, ਬਹੁਤ ਸਮਾਂ ਬੀਤ ਗਿਆ–

***ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮਾਰੇ ਲੇਖੇ।।***

***ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ॥***
***ਪੰਨਾ - 694***

ਕਿੰਨਿਆਂ ਰੂਪਾਂ ਦੇ ਵਿਚ ਮੈਂ ਘੁਮੇਟਣੀਆਂ ਖਾਧੀਆਂ, ਕੋਈ ਗਿਣ ਨਹੀਂ ਸਕਦਾ। ਕੀ-ਕੀ ਮੈਂ ਬਣਦਾ ਰਿਹਾ, ਕਿਹੋ ਜਿਹੇ ਮੈਂ ਸਰੀਰ ਧਾਰਦਾ ਰਿਹਾ -

***ਕਈ ਜਨਮ ਭਏ ਕੀਟ ਪਤੰਗਾ॥***
***ਕਈ ਜਨਮ ਗਜ ਮੀਨ ਕੁਰੰਗਾ॥***
***ਕਈ ਜਨਮ ਪੰਖੀ ਸਰਪ ਹੋਇਓ॥***
***ਕਈ ਜਨਮ ਹੈਵਰ ਬ੍ਰਿਖ ਜੋਇਓ॥*** ***ਪੰਨਾ - 176***

ਹੁਣ ਕ੍ਰਿਪਾ ਕਰ! ਮੈਨੂੰ ਆਪਣਾ ਬਣਾ ਲੈ, ਮੈਨੂੰ ਮੇਲ ਐਸਾ ਸਤਿਗੁਰੂ ਜਿਹੜਾ ਹਸੰਦਿਆਂ, ਖੇਲੰਦਿਆਂ, ਪਹਿਨੰਦਿਆਂ, ਖਾਵੰਦਿਆਂ ਵਿਚੇ ਹੀ ਜੁਗਤ ਦੱਸ ਕੇ ਮੇਲ ਕਰਾ ਦੇਵੇ -

***ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥***
***ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥***
***ਪੰਨਾ - 522***





Sri Satguru Jagjit Singh Ji eLibrary NamdhariElibrary@gmail.com

# ਕਤਿਕਿ

***ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ।।***
***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ।।***
***ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ।।***
***ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ।।***
***ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ।।***
***ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ।।***
***ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ।।***
***ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ।।***
***ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ।।***

***ਪੰਨਾ – 135***

ਭਾਰਤ ਇਕ ਖੇਤੀਬਾੜੀ ਪ੍ਰਧਾਨ ਦੇਸ਼ ਹੈ ਜਿਸ ਵਿਚ ਛੇ ਰੁੱਤਾਂ ਵਾਰੀ-ਵਾਰੀ ਅਟੱਲ ਹੁਕਮ ਅਨੁਸਾਰ ਆਉਂਦੀਆਂ ਹਨ ਅਤੇ ਆਪਣਾ ਸਮਾਂ ਪੂਰਾ ਕਰਕੇ ਚਲੀਆਂ ਜਾਂਦੀਆਂ ਹਨ। ਚੰਗਾ ਕਿਸਾਨ ਇਨ੍ਹਾਂ ਰੁੱਤਾਂ ਦੇ ਗੁਹਜ ਭੇਦਾਂ ਨੂੰ ਜਾਣਦਾ ਹੈ ਅਤੇ ਸਮੇਂ-ਸਮੇਂ ਤਿਆਰੀ ਵਿਚ ਰਹਿੰਦਾ ਹੈ ਕਿ ਕਿਹੜੀ ਫਸਲ ਬੀਜੀ ਜਾਵੇ, ਕਦੋਂ ਇਸ ਦਾ ਭਰਪੂਰ ਝਾੜ ਮਿਲੇਗਾ। ਇਸੇ ਤਰ੍ਹਾਂ ਨਾਲ ਜੀਵਨ ਦੇ ਅੰਦਰ ਭਾਵਾਂ ਦੇ ਗੇੜ ਚਲਦੇ ਰਹਿੰਦੇ ਹਨ। ਜੇਠ, ਹਾੜ੍ਹ ਵਿਚ ਤਪਸ਼ ਹੋਇਆ ਕਰਦੀ ਹੈ, ਸਾਵਣ ਵਰਖਾ ਦੀ ਰੁੱਤ ਹੈ। ਭਾਦਰੋਂ ਸਖਤ ਗਰਮੀਆਂ ਪਾ ਕੇ ਫਸਲਾਂ ਨੂੰ ਵਧਣ, ਮੌਲਣ ਦਾ ਮੌਕਾ ਪ੍ਰਦਾਨ ਕਰਦਾ ਹੈ। ਅੱਸੂ ਵਿਚ ਫਸਲਾਂ ਪੱਕ ਜਾਂਦੀਆਂ ਹਨ, ਮੱਕੀ ਵੱਢ ਲਈ ਜਾਂਦੀ ਹੈ, ਚਰ੍ਹੀਆਂ ਕੱਟ ਲਈਆਂ ਜਾਂਦੀਆਂ ਹਨ ਅਤੇ ਕਿਸਾਨ ਅੱਸੂ ਦੇ ਮਹੀਨੇ ਆਉਣ ਵਾਲੀ ਫਸਲ ਲਈ ਤਿਆਰੀ ਕਰਦਾ ਹੈ। ਸੂਝਵਾਨ ਕਿਸਾਨ ਨੂੰ ਪਤਾ ਹੈ ਕਿ ਕੱਤਕ ਦੇ ਮਹੀਨੇ ਧਰਤੀ ਵਿਚ ਬੀਜ ਪਾਉਣੇ ਹਨ ਤੇ ਸਮੇਂ ਸਿਰ ਪਾਏ ਬੀਜ ਬਹੁਤ ਜ਼ਿਆਦਾ ਝਾੜ ਦਿੰਦੇ ਹਨ। ਅੱਸੂ ਦਾ ਮਹੀਨਾ ਖਿੱਚ ਵਿਚ ਲੰਘ ਗਿਆ। ਮਿਲਾਪ ਲਈ ਉਮਾਹ ਉਠਿਆ, ਮਿਲਾਉਣ ਵਾਲਿਆਂ ਲਈ ਆਪਣਾ ਸਭ ਕੁਝ ਭੇਟਾ ਕਰਨ ਲਈ ਕਾਂਗਾਂ ਜਾਗੀਆਂ। ਹੁਣ ਕੱਤਕ ਦਾ ਮਹੀਨਾ ਆ ਪਹੁੰਚਿਆ, ਜੋ ਬੀਜਣ ਦੀ ਰੁੱਤ ਹੈ। ਇਸ ਵਿਚ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਹ ਜੀਵ ਬੀਜ ਰਿਹਾ ਹੈ, ਨਿਰੰਤਰ ਬੀਜ ਰਿਹਾ ਹੈ। ਇਹ ਅਸੂਝ ਹੈ ਕਿ ਕਿਹੜਾ ਬੀਜ ਪਾਉਣ ਤੇ ਮੈਂ ਸੁਖੀ ਹੋ ਸਕਦਾ ਹਾਂ ਅਤੇ ਕਿਹੜਾ ਬੀਜ ਪਾਉਣ ਤੇ ਮੈਂ ਹੌਂਕਿਆਂ ਤੇ ਹਾਵਿਆਂ ਵਿਚ ਦੁਖੀ ਹੋ ਸਕਦਾ ਹਾਂ ਕਿਉਂਕਿ ਕੁਦਰਤ ਦਾ ਅਟੱਲ ਨਿਯਮ ਹੈ –

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ।।*** ***ਪੰਨਾ – 134***

ਸੋ ਆਦਮੀ ਜਨਮ ਲੈਂਦਾ ਹੈ, ਜਦ ਤੋਂ ਹੋਸ਼ ਆਉਂਦੀ ਹੈ ਉਸ ਸਮੇਂ ਤੋਂ ਹੀ



Sri Satguru Jagjit Singh Ji eLibrary NamdhariElibrary@gmail.com

ਬੀਜਣਾ ਸ਼ੁਰੂ ਕਰ ਦਿੰਦਾ ਹੈ। ਇਹ ਕਰਮਾਂ ਦੇ ਬੀਜ ਆਪਣੇ ਸਮੇਂ ਅਨੁਸਾਰ ਫਲ ਦਿੰਦੇ ਹਨ ਜਿਸ ਦਾ ਸਿੱਟਾ ਦੁਖ ਤੇ ਸੁਖ ਵਿਚ ਨਿਕਲਦਾ ਹੈ।

ਇਕ ਵਾਰੀ ਗੁਰੂ ਦਸ਼ਮੇਸ਼ ਪਿਤਾ ਨੂੰ ਸੰਗਤ ਨੇ ਪੁਛਿਆ ਕਿ ਪਾਤਸ਼ਾਹ! ਇਸ ਜੀਵ ਦੇ ਉਤੇ ਅਚਾਨਕ ਹੀ ਦੁੱਖ ਕਿਉਂ ਆ ਪੈਂਦੇ ਹਨ ਤੇ ਸੁਖਾਂ ਵਿਚ ਅਚਾਨਕ ਹੀ ਕਿਉਂ ਪ੍ਰਵਿਰਤ ਹੋ ਜਾਂਦਾ ਹੈ ਤਾਂ ਗੁਰੂ ਮਹਾਰਾਜ ਜੀ ਨੇ ਕਿਹਾ ਕਿ ਪਿਆਰਿਓ! ਇਹ ਇਕ ਬਹੁਤ ਲੰਮਾ ਚੱਕਰ ਹੈ, ਉਹ ਇਸ ਤਰ੍ਹਾਂ ਹੈ ਕਿ ਇਹ ਜੀਵ ਪ੍ਰਮੇਸ਼ਰ ਦਾ ਰੂਪ ਹੁੰਦਾ ਹੋਇਆ ਭੀ ਹਉਮੈ ਦੇ ਅਸਰ ਵਿਚ ਆ ਕੇ 'ਜੀਵ' ਦੀ ਉਪਾਧੀ ਧਾਰਨ ਕਰ ਲੈਂਦਾ ਹੈ। ਭਾਵੇਂ ਸਭ ਕੁਝ ਵਾਹਿਗੁਰੂ ਜੀ ਦੇ ਹੁਕਮ ਵਿਚ ਹੋ ਰਿਹਾ ਹੈ। ਇਸ ਹੁਕਮ ਨੂੰ ਭੁੱਲ ਕੇ ਇਹ ਕਰਮ ਕਰਦਾ ਹੈ ਅਤੇ ਇਹ ਸਮਝਦਾ ਹੈ ਕਿ ਕਰਮ ਮੈਂ ਕੀਤੇ ਹਨ, ਮੈਂ ਸੇਵਾ ਕੀਤੀ ਹੈ, ਮੈਂ ਦਾਨ ਕਰਦਾ ਹਾਂ। ਇਹ ਪੂਰੀ ਤਰ੍ਹਾਂ ਨਾਲ ਹੁਕਮ ਦੇ ਵਸ ਹੋਇਆ ਜਦੋਂ ਕਰਮ ਕਰਦਾ ਹੈ ਤਾਂ ਇਨ੍ਹਾਂ ਕਰਮਾਂ ਦਾ ਫਲ ਉਸੇ ਨੂੰ ਭੁਗਤਣਾ ਪੈਂਦਾ ਹੈ, ਕਰਮਾਂ ਦਾ ਚੱਕਰ ਚਲ ਪੈਂਦਾ ਹੈ। ਉਨ੍ਹਾਂ ਕਰਮਾਂ ਕਰਕੇ ਇਸਨੂੰ ਦੁਖ ਸੁਖ ਪ੍ਰਾਪਤ ਹੁੰਦੇ ਹਨ। ਗੁਰੂ ਮਹਾਰਾਜ ਜੀ ਫੁਰਮਾਨ ਕਰਨ ਲੱਗੇ ਕਿ ਪਿਆਰਿਓ! ਭਾਈ ਦਇਆ ਸਿੰਘ ਜੀ ਮੇਰਾ ਹੀ ਰੂਪ ਹਨ। ਜਿੰਨੇ ਪ੍ਰਸ਼ਨ ਕਰਨੇ ਹਨ ਉਨ੍ਹਾਂ ਸਾਰਿਆਂ ਦਾ ਜਵਾਬ ਇਹ ਆਪ ਨੂੰ ਦੇਣਗੇ।

***ਸ੍ਰੀ ਮੁਖ ਤੇ ਸਭਿਹੁੰਨਿ ਉਚਾਰਾ॥***
***'ਦਇਆ ਸਿੰਘ ਮਮ ਰੂਪ ਉਦਾਰਾ॥***
***ਕਰਹੁ ਪ੍ਰਸ਼ਨ ਜੇਤਿਕ ਰੁਚਿ ਹੋਇ॥***
***ਉਤਰ ਕਹੈ ਸਕਲ ਹੀ ਸੋਇ॥***

***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - 5650***

ਇਹ ਫੁਰਮਾ ਕੇ ਆਪ ਅੰਦਰ ਚਲੇ ਗਏ। ਭਾਈ ਦਇਆ ਸਿੰਘ ਜੀ ਕਹਿਣ ਲੱਗੇ ਸਾਧਸੰਗਤ ਜੀ ਗੁਰੂ ਮਹਾਰਾਜ ਜੀ ਆਪ ਸਰਬੱਗ ਹਨ, ਮੈਂ ਤਾਂ ਅਲਪੱਗ ਹਾਂ। ਜਿਵੇਂ ਮੈਨੂੰ ਬੁਲਾਉਣਗੇ ਮੈਂ ਉਸ ਤਰ੍ਹਾਂ ਬੇਨਤੀ ਕਰਦਾ ਹਾਂ। ਤੁਸੀਂ ਕਰਮ ਬਾਰੇ ਸਰਵਣ ਕਰੋ ਜਿਨ੍ਹਾਂ ਦੇ ਫਲ ਕਰਕੇ ਨਰਕ ਤੇ ਸਵਰਗ ਪ੍ਰਾਪਤ ਹੁੰਦੇ ਹਨ। ਕਰਮ ਤਿੰਨ ਕਿਸਮ ਦੇ ਹੁੰਦੇ ਹਨ - 1. ਸੰਚਿਤ ਕਰਮ, 2. ਪਰਾਲਬਧ ਕਰਮ, 3. ਕ੍ਰਿਆਮਾਨ ਕਰਮ।

ਜੀਵ ਦੇ ਅੰਤਸ਼ਕਰਣ ਵਿਚ, ਬੀਜ ਰੂਪ ਵਿਚ ਇਹ ਤਿੰਨੇ ਪ੍ਰਕਾਰ ਦੇ ਕਰਮ ਟਿਕੇ ਰਹਿੰਦੇ ਹਨ। ਚੇਤਨ ਆਤਮਾ ਦਾ ਅਕਸ਼ (ਪ੍ਰਤੀਬਿੰਬ) ਅੰਤਸ਼ਕਰਣ ਵਿਚ ਪੈਂਦਾ ਹੈ। ਇਸ ਅਕਸ਼ ਕਰਕੇ ਅੰਤਸ਼ਕਰਣ ਜੋ ਹੈ ਉਹ ਪ੍ਰਤੀਬਿੰਬਤ ਹੈ। ਉਸਨੂੰ ਆਤਮਾ ਤੋਂ ਸੱਤ੍ਹਾ ਪਹੁੰਚਦੀ ਹੈ। ਜਦੋਂ ਤਕ ਅਗਿਆਨ ਦੀ ਅੰਸ ਕਾਇਮ ਹੈ, ਇਹ ਸਾਰੇ ਕਰਮਾਂ ਦੇ ਬੀਜ ਅੰਤਸ਼ਕਰਣ ਵਿਚ ਜਮ੍ਹਾਂ ਰਹਿੰਦੇ ਹਨ। ਅੰਤਸ਼ਕਰਣ ਆਪ ਜੜ੍ਹ ਹੈ, ਜਿੰਨੀ ਦੇਰ ਤਕ ਇਹ ਆਤਮਾ ਤੋਂ ਸਤ੍ਹਾ ਨਹੀਂ ਲੈਂਦਾ ਓਨੀ ਦੇਰ ਤੱਕ ਇਹ ਕਰਮਾਂ ਨੂੰ ਸਾਂਭ ਕੇ ਰੱਖਣ ਦੇ ਸਮਰੱਥ ਨਹੀਂ ਹੈ। ਕਰਮਾਂ ਨੂੰ ਧਾਰਨ ਵਿਚ ਅੰਤਸ਼ਕਰਣ ਤਦ ਤਕ ਸਮਰੱਥ ਨਹੀਂ ਹੁੰਦਾ। ਜਦੋਂ ਇਹਦੇ ਵਿਚ ਚੇਤਨ ਦਾ ਅਕਸ ਪੈਂਦਾ ਹੈ ਤਾਂ ਇਹ ਪ੍ਰਤੀਬਿੰਬਤ ਅੰਤਸ਼ਕਰਣ ਕਰਮ ਧਾਰਨ ਕਰਦਾ ਹੈ। ਅੰਤਸ਼ਕਰਣ ਦੇ ਚਾਰ ਭੇਦ ਹੋਇਆ



Sri Satguru Jagjit Singh Ji eLibrary NamdhariElibrary@gmail.com

ਕਰਦੇ ਹਨ - ਮਨ, ਚਿੱਤ, ਬੁੱਧ ਤੇ ਅਹੰਭਾਵ। ਜਦੋਂ ਤਕ ਅੰਤਸ਼ਕਰਣ ਅਗਿਆਨ ਸਹਿਤ ਹੈ ਉਸ ਸਮੇਂ ਤਕ ਇਹ ਕਰਮ ਧਾਰਨ ਨੂੰ ਸਮਰੱਥ ਹੈ। ਅਗਿਆਨ ਤੋਂ ਬਗੈਰ ਕਰਮ ਧਾਰੇ ਨਹੀਂ ਜਾ ਸਕਦੇ। ਸੋ ਤਿੰਨ ਚੀਜ਼ਾਂ ਜਦੋਂ ਤਕ ਇਕੱਠੀਆਂ ਨਹੀਂ ਹੁੰਦੀਆਂ ਓਨੀਂ ਦੇਰ ਤਕ ਕਰਮ ਧਾਰੇ ਹੀ ਨਹੀਂ ਜਾ ਸਕਦੇ। ਯਾਨਿ ਕਰਮ ਇਕੱਠੇ ਸਾਂਭੇ ਨਹੀਂ ਜਾ ਸਕਦੇ। ਉਹ ਹਨ - ਇਕ ਅੰਤਸ਼ਕਰਣ, ਦੂਜਾ ਅਗਿਆਨ ਤੇ ਤੀਜਾ ਚੇਤਨ ਆਤਮਾ। ਜਦੋਂ ਇਹ ਇਕੱਠੇ ਹੋ ਜਾਂਦੇ ਹਨ ਤਾਂ ਕਰਮ ਜਮ੍ਹਾਂ ਹੋਣੇ ਸ਼ੁਰੂ ਹੋ ਜਾਂਦੇ ਹਨ। ਜੇ ਇਨ੍ਹਾਂ ਵਿਚੋਂ ਇਕ ਨਾ ਹੋਵੇ ਤਾਂ ਕਰਮ ਨਹੀਂ ਜਮ੍ਹਾਂ ਹੁੰਦੇ। ਜੇ ਅਗਿਆਨ ਦਾ ਨਾਸ਼ ਹੋ ਜਾਵੇ ਤਾਂ ਕਰਮ ਵੀ ਖਤਮ ਹੋ ਜਾਇਆ ਕਰਦੇ ਹਨ। ਸਮਝਣ ਵਾਸਤੇ, ਸਤੋ ਗੁਣ ਰੂਪੀ ਮਾਨੋ ਕਿ ਇਕ ਮਿੱਟੀ ਹੈ, ਮਿੱਟੀ ਦਾ ਢੇਲਾ ਹੈ, ਚੇਤਨ ਆਤਮਾ ਰੂਪੀ ਅਕਾਸ਼ ਹੈ, ਅਗਿਆਨ ਪਾਣੀ ਹੈ। ਮਿੱਟੀ ਤੇ ਪਾਣੀ ਰਲ ਕੇ ਬਰਤਨ ਬਣਾਉਂਦੇ ਹਨ ਤੇ ਉਸ ਵਿਚ ਅਕਾਸ਼ ਹੋਣ ਕਰਕੇ ਉਸਨੂੰ ਬਰਤਨ ਆਖਦੇ ਹਨ। ਜਿਵੇਂ ਘੜੇ ਦੇ ਅੰਦਰ ਅਕਾਸ਼ ਹੁੰਦਾ ਹੈ ਇਸੇ ਤਰ੍ਹਾਂ ਨਾਲ ਅੰਤਸ਼ਕਰਣ ਤੇ ਅਗਿਆਨ ਵਿਚ ਆਤਮਾ ਹੁੰਦਾ ਹੈ। ਇਸ ਤਰ੍ਹਾਂ ਨਾਲ ਇਕ ਬਰਤਨ ਬਣ ਗਿਆ। ਹੁਣ ਇਹ ਬਰਤਨ ਇਸ ਵਿਚ ਪਾਈ ਹੋਈ ਵਸਤੂ ਨੂੰ ਸਾਂਭ ਲੈਂਦਾ ਹੈ ਉਸੇ ਤਰ੍ਹਾਂ ਨਾਲ ਇਹ ਅੰਤਸ਼ਕਰਣ ਰੂਪੀ ਘੜਾ ਕਰਮਾਂ ਨੂੰ ਸਾਂਭ ਲੈਂਦਾ ਹੈ। ਤਿੰਨੋ ਭਾਵੇਂ ਅੱਡ-ਅੱਡ ਹਨ, ਅੱਡ-ਅੱਡ ਹੋਣ ਕਰਕੇ ਇਹ ਕਿਸੇ ਚੀਜ਼ ਨੂੰ ਆਪਣੇ ਵਿਚ ਧਾਰਨ ਨਹੀਂ ਕਰ ਸਕਦੇ। ਜਦੋਂ ਇਹ ਤਿੰਨ ਇਕੱਠੇ ਹੋ ਜਾਂਦੇ ਹਨ ਤਾਂ ਇਸ ਵਿਚ ਸ਼ਕਤੀ ਹੋ ਜਾਂਦੀ ਹੈ - ਚੀਜ਼ਾਂ ਨੂੰ ਸੰਭਾਲਣ ਦੀ। ਸੋ ਆਤਮਾ ਵਿਚ ਕਰਮ ਧਾਰਨ ਦੀ ਸਮਰਥਾ ਨਹੀਂ ਹੈ। ਅੰਤਸ਼ਕਰਣ ਜੋ ਹੈ ਇਹ ਕਰਮਾਂ ਦੇ ਬੀਜਾਂ ਨੂੰ ਸੰਭਾਲਦਾ ਹੈ। ਐਂ ਸਮਝੋ ਕਿ ਅੰਤਸ਼ਕਰਣ ਤਰਕਸ਼ ਹੈ ਜਿਸ ਵਿਚ ਬਾਣ (ਤੀਰ), ਸੰਭਾਲ ਕੇ ਰੱਖੇ ਹੋਏ ਹਨ। ਜਿਹੜਾ ਤਰਕਸ਼ ਵਿਚੋਂ ਤੀਰ ਕੱਢ ਕੇ ਕਮਾਨ ਦੇ ਉਤੇ ਚੜ੍ਹਾ ਲਿਆ, ਜਦੋਂ ਕਮਾਨ ਖਿੱਚ ਕੇ ਤੀਰ ਛੱਡ ਦਿਤਾ ਤਾਂ ਉਹ ਆਪਣੇ ਨਿਸ਼ਾਨੇ ਵਲ ਨੂੰ ਚਲ ਪੈਂਦਾ ਹੈ। ਉਹ ਤੀਰ ਜਾ ਕੇ ਆਪਣੇ ਨਿਸ਼ਾਨੇ ਤੇ ਲਗਦਾ ਹੈ ਤੇ ਫੇਰ ਧਰਤੀ ਉਤੇ ਗਿਰ ਜਾਂਦਾ ਹੈ। ਇਸੇ ਤਰ੍ਹਾਂ ਨਾਲ ਅੰਤਸ਼ਕਰਣ ਵਿਚੋਂ ਜਦੋਂ ਜੀਵ ਨਵਾਂ ਜਨਮ ਧਾਰਦਾ ਹੈ ਤਾਂ ਇਹ ਕਰਮ ਜਿਹੜੇ ਉਸਨੇ ਉਸ ਜਨਮ ਵਿਚ ਭੋਗਣੇ ਹੁੰਦੇ ਹਨ ਉਹ ਕਮਾਨ ਤੇ ਚੜ੍ਹਨ ਵਾਸਤੇ ਤਿਆਰ ਹੁੰਦੇ ਹਨ। ਇਨ੍ਹਾਂ ਕਰਮਾਂ ਨੂੰ ਪਰਾਰਬਧ ਕਰਮ ਜਾਂ ਪਰਾਲਬਧ ਕਰਮ ਕਿਹਾ ਜਾਂਦਾ ਹੈ। ਇਹ ਕਰਮ ਜੀਵ ਨੂੰ, ਧਾਰੇ ਹੋਏ ਜਨਮ ਵਿਚ, ਅਵਸ਼ ਭੋਗਣੇ ਪੈਂਦੇ ਹਨ ਕਿਉਂਕਿ ਇਹ ਕਮਾਨ ਉਪਰੋਂ ਚਲ ਪੈਂਦੇ ਹਨ ਅਤੇ ਸਮੇਂ ਦੇ ਮੁਤਾਬਿਕ ਇਨ੍ਹਾਂ ਕਰਮਾਂ ਨੇ ਜੀਵ ਨੂੰ, ਸੁਖ ਤੇ ਦੁਖ ਦਿੰਦੇ ਹੀ ਰਹਿਣਾ ਹੈ। ਸੋ ਇਨ੍ਹਾਂ ਪਰਾਲਬਧ ਕਰਮਾਂ ਬਾਰੇ ਗੁਰਬਾਣੀ ਵਿਚ ਫੁਰਮਾਨ ਆਉਂਦਾ ਹੈ-

***ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ।। ਪੰਨਾ - 937***

ਅਤੇ ਮਹਾਂਪੁਰਸ਼ਾਂ ਦਾ ਭੀ ਮਤ ਹੈ -

***ਭੋਗੇ ਬਿਨ ਭਾਗੇ ਨਹੀਂ ਕਰਮ ਗਤੀ ਬਲਵਾਨ।।***

ਇਹ ਕਰਮ ਜੀਵ ਨੂੰ ਅਵਸ਼ ਭੋਗਣੇ ਪੈਂਦੇ ਹਨ। ਜੋ ਤਰਕਸ਼ ਦੇ ਵਿਚ ਕਰਮ ਬਾਕੀ ਬਚ ਗਏ, ਉਨ੍ਹਾਂ ਨੂੰ ਸੰਚਿਤ ਕਰਮ ਆਖਿਆ ਜਾਂਦਾ ਹੈ। ਯਾਨਿ ਕਿ ਉਹ



Sri Satguru Jagjit Singh Ji eLibrary NamdhariElibrary@gmail.com

ਅੰਤਸ਼ਕਰਣ ਦੇ ਸਟੋਰ ਵਿਚ ਜਮਾਂ ਪਏ ਹਨ ਅਤੇ ਸਮੇਂ ਦਾ ਇੰਤਜ਼ਾਰ ਕਰਦੇ ਰਹਿੰਦੇ ਹਨ ਕਿ ਕਦੋਂ ਉਨ੍ਹਾਂ ਨੇ ਕਮਾਨ ਰਾਹੀਂ ਚਲ ਜਾਣਾ ਹੈ, ਕਦੋਂ ਜੀਵ ਨੂੰ ਦੁਖ ਸੁਖ ਦਾ ਫਲ ਦੇਣਾ ਹੈ, ਸੰਜੋਗ ਵਿਜੋਗ ਦਾ ਵਰਤਾਰਾ ਕਰਨਾ ਹੈ। ਸੋ ਇਹ ਸੰਚਿਤ ਕਰਮ ਬਹੁਤ ਸਮੇਂ ਤਕ ਆਪਣੀ ਵਾਰੀ ਦੀ ਉਡੀਕ ਕਰਦੇ ਰਹਿੰਦੇ ਹਨ ਅਤੇ ਪਰਾਲਬਧ ਕਰਮਾਂ ਵਿਚ ਬਦਲ ਕੇ ਸੁਖ ਦੁਖ ਦਿੰਦੇ ਹਨ।

ਇਕ ਸਾਖੀ ਆਉਂਦੀ ਹੈ ਕਿ ਜਦੋਂ ਮਹਾਂਭਾਰਤ ਦਾ ਜੁੱਧ ਸਮਾਪਤ ਹੋ ਗਿਆ ਤਾਂ ਕ੍ਰਿਸ਼ਨ ਮਹਾਰਾਜ, ਪੰਜੇ ਪਾਂਡਵਾਂ ਸਮੇਤ ਪਰਚੌਣੀ ਕਰਨ ਵਾਸਤੇ ਹਾਰੇ ਹੋਏ ਰਾਜੇ ਧ੍ਰਿਤਰਾਸ਼ਟਰ ਪਾਸ ਪਹੁੰਚਦੇ ਹਨ। ਉਸਨੇ ਕ੍ਰਿਸ਼ਨ ਮਹਾਰਾਜ ਜੀ ਉਪਰ ਪ੍ਰਸ਼ਨ ਕੀਤਾ ਕਿ ਮਹਾਰਾਜ! ਮੇਰੀ ਸੁਰਤ ਸੁਖਮਨਾ ਨਾੜੀ ਵਿਚ ਪ੍ਰਵੇਸ਼ ਕਰਨ ਕਰਕੇ ਸੌ ਜਨਮ ਦਾ ਗਿਆਨ ਰਖਦੀ ਹੈ, ਇਨ੍ਹਾਂ ਜਨਮਾਂ ਵਿਚ ਮੈਂ ਕੋਈ ਐਸਾ ਕਰਮ ਨਹੀਂ ਕੀਤਾ ਜਿਸ ਵਿਚ ਮੇਰੇ ਪੁੱਤਰ, ਮੇਰੇ ਬੈਠਿਆਂ ਹੀ ਪਰਲੋਕ ਨੂੰ ਸਿਧਾਰ ਜਾਣ। ਕ੍ਰਿਸ਼ਨ ਮਹਾਰਾਜ ਜੀ ਨੇ ਕਿਹਾ ਕਿ ਰਾਜਨ! ਇਹ ਕਰਮ ਤੂੰ 107 ਜਨਮ ਪਹਿਲਾਂ ਕੀਤਾ ਸੀ ਜਿਸ ਦਾ ਫਲ ਤੈਨੂੰ ਭੋਗਣਾ ਪੈ ਰਿਹਾ ਹੈ। ਅਸੀਂ ਤੈਨੂੰ ਯੋਗ ਬਲ ਨਾਲ ਦ੍ਰਿਸ਼ਟੀਗੋਚਰੇ ਕਰਾ ਦਿੰਦੇ ਹਾਂ। ਰਾਜਾ ਦੇਖਦਾ ਹੈ ਕਿ ਉਸ ਨੇ ਸੌ ਹੰਸ ਪਾਲੇ ਹੋਏ ਹਨ। ਇਕ ਦਿਨ ਕਿਤੋਂ ਮਾਸ ਨਾ ਮਿਲਣ ਕਰਕੇ ਆਗਿਆ ਦੇ ਦਿਤੀ ਕਿ ਅੱਜ ਹੰਸ ਦਾ ਮਾਸ ਬਣਾ ਲਵੋ। ਖਾਣ ਉਪਰੰਤ ਉਸਨੂੰ ਸਵਾਦਿਸ਼ਟ ਪ੍ਰਤੀਤ ਹੋਇਆ ਤਾਂ ਉਸਨੇ ਕਿਹਾ ਹਰ ਰੋਜ਼ ਹੀ ਬਣਾਇਆ ਕਰੋ। ਇਸ ਤਰ੍ਹਾਂ ਇਕ-ਇਕ ਕਰਕੇ ਸਾਰੇ ਬੱਚੇ ਖਾਧੇ ਗਏ। ਉਨ੍ਹਾਂ ਦੇ ਮਾਤਾ ਪਿਤਾ ਜਦੋਂ ਮਾਨ ਸਰੋਵਰ ਝੀਲ ਤੋਂ ਵਾਪਸ ਆਏ ਤਾਂ ਆਪਣੇ ਬੱਚਿਆਂ ਨੂੰ ਨਾ ਦੇਖ ਕੇ, ਮੋਹ ਵਸ ਹੋ ਕੇ ਆਪਣੇ ਪ੍ਰਾਣ ਤਿਆਗ ਗਏ। ਹੰਸ ਅਤੇ ਸਾਰਸ ਦੋ ਐਸੇ ਪੰਛੀ ਹਨ ਜੋ ਇਨ੍ਹਾਂ ਦੇ ਜੋੜੇ ਵਿਚੋਂ ਇਕ ਮਰ ਜਾਵੇ ਤਾਂ ਦੂਜਾ ਜਿਉਂਦਾ ਨਹੀਂ ਰਿਹਾ ਕਰਦਾ। ਉਹ ਵਿਰਲਾਪ ਕਰਦੇ ਘੁੰਮਦੇ ਰਹਿੰਦੇ ਹਨ ਅਤੇ ਅਖੀਰ ਉਨ੍ਹਾਂ ਦੇ ਪ੍ਰਾਣ ਪੰਖੇਰੂ ਉਡ ਜਾਂਦੇ ਹਨ। ਸੋ ਇਹ ਜੋੜਾ ਬਿਰਹੁ ਨੂੰ ਨਾ ਸਹਾਰਦਾ ਹੋਇਆ ਆਪਣੇ ਪ੍ਰਾਣ ਛੱਡ ਗਿਆ। ਇਹ ਦ੍ਰਿਸ਼ ਧ੍ਰਿਤਰਾਸ਼ਟਰ ਨੇ ਦੇਖ ਲਿਆ। ਬਹੁਤ ਅਫਸੋਸ ਹੋਇਆ ਕਿ ਜੇ ਮੈਨੂੰ ਪਤਾ ਹੁੰਦਾ ਕਿ ਕਰਮਾਂ ਦਾ ਫਲ ਅਵਸ਼ ਮਿਲਣਾ ਹੈ ਤਾਂ ਮੈਂ ਸੋਚ ਕੇ ਕਰਮ ਕਰਦਾ ਪਰ ਹੁਣ ਤਾਂ ਕੁਝ ਵੀ ਨਹੀਂ ਹੋ ਸਕਦਾ ਸੀ ਕਿਉਂਕਿ ਇਹ ਕਰਮ ਪਰਾਲਬਧ ਕਰਮ ਬਣ ਚੁਕੇ ਸਨ। ਉਸ ਨੇ ਫੇਰ ਕ੍ਰਿਸ਼ਨ ਮਹਾਰਾਜ ਨੂੰ ਸਵਾਲ ਕੀਤਾ ਕਿ ਮਹਾਰਾਜ! ਮੈਂ ਜਮਾਂਦਰੂ ਹੀ ਨੇਤ੍ਰਹੀਣ ਹਾਂ। ਕ੍ਰਿਪਾ ਕਰਕੇ ਉਹ ਕਰਮ ਵੀ ਦਿਖਾ ਦੇਵੋ ਜਿਨ੍ਹਾਂ ਕਰਕੇ ਮੈਨੂੰ ਨੇਤਰ ਪ੍ਰਾਪਤ ਨਹੀਂ ਹੋਏ? 104ਵਾਂ ਜਨਮ ਕ੍ਰਿਸ਼ਨ ਮਹਾਰਾਜ ਨੇ ਦਿਖਾਇਆ, ਤਾਂ ਕੀ ਦੇਖਦਾ ਹੈ ਕਿ ਬੱਚਿਆਂ ਨਾਲ ਖੇਲ੍ਹ ਰਿਹਾ ਹੈ। ਬੱਚਿਆਂ ਨੇ ਅੱਕ ਦੇ ਹਰੇ ਟਿੱਡੇ ਫੜੇ ਹੋਏ ਹਨ। ਇਸ ਨੇ ਵੀ ਇਕ ਫੜ ਲਿਆ ਤੇ ਇਕ ਕਿੱਕਰ ਤੋਂ ਪੱਕੀ ਸੂਲ ਤੋੜ ਕੇ ਇਸ ਟਿੱਡੇ ਦੀਆਂ ਦੋਹਾਂ ਅੱਖਾਂ ਵਿਚੋਂ ਸਾਰ-ਪਾਰ ਲੰਘਾ ਦਿਤੀ ਤੇ ਉਸਨੂੰ ਵਗਾਹ ਕੇ ਮਾਰਿਆ। ਉਹ ਤੜਫ-ਤੜਫ ਕੇ ਮਰ ਗਿਆ।

ਤੀਸਰਾ ਪ੍ਰਸ਼ਨ ਉਸਨੇ ਕੀਤਾ ਕਿ ਮਹਾਰਾਜ! ਇਨ੍ਹਾਂ ਕਰਮਾਂ ਦਾ ਫਲ ੧੦੪ਵੇਂ ਤੇ ੧੦੭ਵੇਂ ਜਨਮ ਪਿਛੋਂ ਕਿਉਂ ਮੈਨੂੰ ਮਿਲਿਆ? ਕ੍ਰਿਸ਼ਨ ਮਹਾਰਾਜ ਜੀ ਨੇ ਫੁਰਮਾਇਆ ਕਿ ਰਾਜਨ! ਕਰਮ ਭੋਗਣ ਦੇ ਵਿਚ ਬਹੁਤ ਸਾਰੇ ਜੀਵ

ਸ਼ਾਮਿਲ ਹੋਇਆ ਕਰਦੇ ਹਨ। ਜਦੋਂ ਸਮੇਂ ਦਾ ਮੋੜ ਇਨ੍ਹਾਂ ਸਾਰਿਆਂ ਨੂੰ ਇਕ ਥਾਂ ਇਕੱਠੇ ਕਰ ਦਿੰਦਾ ਹੈ ਤਾਂ ਉਸ ਵੇਲੇ ਭੋਗਵਾਇਆ ਜਾਂਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਇਹ ਸੰਚਿਤ ਕਰਮ ਵਾਰੀ ਆਈ ਤੇ ਭੋਗਣੇ ਪੈਂਦੇ ਹਨ।

ਹੁਣ ਤੀਸਰਾ ਜੋ ਕਰਮ ਹੈ ਉਸ ਦਾ ਨਾਮ ਕ੍ਰਿਆਮਾਨ ਕਰਮ ਹੈ। ਅਸੀਂ ਹਰ ਰੋਜ਼ ਕਰਮ ਕਰਦੇ ਹਾਂ ਅਤੇ ਨਾਲ ਕਰਮਾਂ ਦਾ ਅਭਿਮਾਨ ਵੀ ਮਨ ਵਿਚ ਧਾਰਨ ਕਰਦੇ ਹਾਂ ਤਾਂ ਉਹ ਕਰਮ ਅੰਤਸ਼ਕਰਣ ਦੇ ਬਰਤਨ ਵਿਚ ਜਾ ਕੇ ਜਮ੍ਹਾਂ ਹੋ ਜਾਂਦੇ ਹਨ ਅਤੇ ਸੰਚਿਤ ਕਰਮ ਬਣ ਜਾਂਦਾ ਹੈ ਅਤੇ ਸਮਾਂ ਆਉਣ ਤੇ ਪਰਾਲਬਧ ਕਰਮ ਬਣ ਕੇ ਆਪਣਾ ਫਲ ਦਿੰਦਾ ਹੈ। ਪਰਾਲਬਧ ਕਰਮਾਂ ਦੇ ਤਿੰਨ ਫਲ ਹੋਇਆ ਕਰਦੇ ਹਨ - ਜਾਤ, ਉਮਰ ਤੇ ਭੋਗ। ਜਾਤ ਚੌਰਾਸੀ ਵਿਚ ਭੋਗੇ ਜਾਣ ਵਾਲੇ ਸਰੀਰਾਂ ਨੂੰ ਆਖਦੇ ਹਨ। ਪਰਾਲਬਧ ਅਨੁਸਾਰ ਫਲ ਇਹ ਹੁੰਦਾ ਹੈ ਕਿ ਜੀਵ ਨੂੰ ਚੌਰਾਸੀ ਵਿਚੋਂ ਕਿਹੜਾ ਸਰੀਰ ਦੇਣਾ ਹੈ, ਇਸਨੂੰ ਦੇਵਤਾ ਬਣਾਉਣਾ ਹੈ ਜਾਂ ਕੀੜੇ-ਮਕੌੜੇ, ਪਸ਼ੂ ਆਦਿਕ ਜਾਂ ਕਿਸੇ ਨਖਿੱਧ ਜੂਨੀ ਵਿਚ ਭੇਜਣਾ ਹੈ। ਇਸਨੂੰ ਸਮਾਂ, ਆਰਬਲਾ ਪਰਾਲਬਧ ਕਰਮਾਂ ਦੇ ਅਨੁਸਾਰ ਮਿਲਣੀ ਹੈ। ਇਸ ਵਿਚ ਦਿਨ, ਘੜੀ, ਨਿਮਖ ਪੂਰੀ ਤਰ੍ਹਾਂ ਨਾਲ ਗਿਣੇ ਮਿਥੇ ਹੁੰਦੇ ਹਨ।

***ਛਨਿ ਘਾਲੇ ਸਭ ਦਿਵਸ ਸਾਸ***
***ਨਹ ਬਢਨ ਘਟਨ ਤਿਲੁ ਸਾਰ॥***
***ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ॥ ਪੰਨਾ - 254***

ਤੀਸਰਾ ਭੋਗਾਂ ਦੇ ਵਿਚ ਕਿਹੜੀਆਂ-ਕਿਹੜੀਆਂ ਚੀਜ਼ਾਂ ਇਸਨੂੰ ਪ੍ਰਾਪਤ ਹੋਣੀਆਂ ਹਨ, ਕਿੰਨੇ ਦੁਖ ਤੇ ਸੁਖ ਇਸਨੇ ਭੋਗਣੇ ਹਨ, ਕਿਹੋ ਜਿਹਾ ਤੰਦਰੁਸਤ ਜਾਂ ਬਿਮਾਰ, ਰੂਪ ਜਾਂ ਕਰੂਪ ਵਾਲਾ ਸਰੀਰ ਇਸਨੂੰ ਪ੍ਰਾਪਤ ਹੋਣਾ ਹੈ। ਇਹ ਸਭ ਕੁਝ ਪਰਾਲਬਧ ਦੇ ਮੁਤਾਬਿਕ ਹੁੰਦਾ ਹੈ। ਗੁਰੂ ਮਹਾਰਾਜ ਜੀ ਤਾਂ ਏਥੋਂ ਤਕ ਫੁਰਮਾਨ ਕਰਦੇ ਹਨ ਕਿ ਮੱਥੇ ਵਿਚ ਇਹ ਲੇਖ ਵੀ ਲਿਖੇ ਜਾਂਦੇ ਹਨ ਕਿ ਇਸਨੂੰ ਗੁਰੂ ਦੀ ਪ੍ਰਾਪਤੀ ਹੋਣੀ ਹੈ ਜਾਂ ਨਹੀਂ ਹੋਣੀ। ਉਹ ਵੀ ਕਰਮਾਂ ਦੇ ਅਨੁਸਾਰ ਹੁੰਦਾ ਹੈ। ਫੁਰਮਾਨ ਹੈ -

***ਪੂਰਬ ਕਰਮ ਅੰਕੁਰ ਜਬ ਪ੍ਰਗਟੇ***
***ਭੇਟਿਓ ਪੁਰਖੁ ਰਸਿਕ ਬੈਰਾਗੀ॥***
***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ***
***ਜਨਮ ਜਨਮ ਕੀ ਸੋਈ ਜਾਗੀ॥ ਪੰਨਾ - 204***

***ਜਿਨ ਮਸਤਕਿ ਧੁਰਿ ਹਰਿ ਲਿਖਿਆ***
***ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ॥***
***ਅਗਿਆਨੁ ਅੰਧੇਰਾ ਕਟਿਆ***
***ਗੁਰ ਗਿਆਨੁ ਘਟਿ ਬਲਿਆ॥ ਪੰਨਾ - 450***

ਇਨ੍ਹਾਂ ਕਰਮਾਂ ਦਾ ਓਨੀਂ ਦੇਰ ਤਕ ਨਾਸ਼ ਨਹੀਂ ਹੁੰਦਾ ਜਦੋਂ ਤਕ ਜੀਵ ਨੂੰ ਆਤਮ ਗਿਆਨ ਦੀ ਪ੍ਰਾਪਤੀ ਹੋ ਕੇ, ਜੀਵ ਭਾਵ ਪੂਰੀ ਤਰ੍ਹਾਂ ਮਿਟ ਕੇ ਆਤਮਾ ਰੂਪ ਆਪਣੇ ਆਪ ਨੂੰ ਨਹੀਂ ਮੰਨਦਾ। ਜਦੋਂ ਗਿਆਨ ਪ੍ਰਗਟ ਹੋ ਗਿਆ, ਆਤਮਾ ਸਾਖਸ਼ਾਤ ਕਰ ਲਿਆ ਤਾਂ ਜਿੰਨੇ ਵੀ ਕਰੋੜਾਂ, ਅਰਬਾਂ ਸਾਲਾਂ ਦੇ ਕਰਮ ਅੰਤਸ਼ਕਰਣ ਵਿਚ ਸੰਚਿਤ ਰੂਪ ਵਿਚ ਪਏ ਹਨ ਉਹ ਸਾਰੇ ਦੇ ਸਾਰੇ ਨਾਸ਼ ਹੋ ਜਾਂਦੇ ਹਨ।



Sri Satguru Jagjit Singh Ji eLibrary NamdhariElibrary@gmail.com

***ਹਰਿ ਕਾ ਨਾਮ ਕਾਟੇ ਕੋਟ ਕਰਮ।। ਪੰਨਾ –***

ਗਿਆਨ ਹੋਣ ਤੇ ਹੀ ਸੰਚਿਤ ਕਰਮਾਂ ਦਾ ਨਾਸ਼ ਹੁੰਦਾ ਹੈ। ਕ੍ਰਿਆਮਾਨ ਕਰਮ ਅਹੰਭਾਵ ਨਾ ਹੋਣ ਕਰਕੇ ਫਲ ਦੇਣ ਤੋਂ ਅਸਮਰਥ ਰਹਿੰਦੇ ਹਨ ਅਤੇ ਪਰਾਲਬਧ ਕਰਮ ਜੀਵ ਨੂੰ ਗਿਆਨ ਅਵਸਥਾ ਵਿਚ ਵੀ ਭੋਗਣੇ ਪੈਂਦੇ ਹਨ ਪਰ ਸਮਰੱਥ ਗੁਰੂ ਪਾਸ ਇਹ ਰਾਖਵੀਂ ਸ਼ਕਤੀ ਹੈ ਕਿ ਕਿਸੇ ਨੂੰ ਭਾਵੇਂ ਸੁਪਨੇ ਵਿਚ ਭੋਗਵਾ ਦੇਣਾ, ਸੂਲੀ ਤੋਂ ਸੂਲ ਬਣਾ ਕੇ ਭੋਗਵਾ ਦੇਣ ਪਰ ਕਿਸੇ ਨਾ ਕਿਸੇ ਰੂਪ ਫੇਰ ਵੀ ਭੋਗਣੇ ਪੈਂਦੇ ਹਨ। ਸੋ ਜਿੰਨੇ ਕਰਮ ਅੰਤਸ਼ਕਰਣ ਵਿਚ ਪਏ ਹਨ ਉਨ੍ਹਾਂ ਦਾ ਨਾਸ਼ ਇਸ ਤਰ੍ਹਾਂ ਹੁੰਦਾ ਹੈ ਜਿਸ ਤਰ੍ਹਾਂ ਕਿਸੇ ਕਮਰੇ ਵਿਚ ਲੱਖਾਂ ਮਣ ਬੀਜ ਸਾਂਭ ਕੇ ਰੱਖਿਆ ਹੋਇਆ ਹੈ, ਜੇ ਉਸ ਘਰ ਨੂੰ ਅੱਗ ਲਗ ਜਾਵੇ ਤਾਂ ਉਹ ਦਗਧ ਹੋ ਜਾਂਦੇ ਹਨ। ਇਸੇ ਤਰ੍ਹਾਂ ਨਾਲ ਗਿਆਨ ਸ਼ਕਤੀ ਪ੍ਰਚੰਡ ਹੋਇਆਂ, ਸਾਰੇ ਕਰਮ ਦਗਧ ਹੋ ਕੇ ਆਪਣੇ ਫਲ ਦੇਣੋ ਅਸਮਰਥ ਹੋ ਜਾਂਦੇ ਹਨ। ਅੰਤਸ਼ਕਰਣ ਵਿਚ ਚਿਤ, ਗਿਆਨ ਹੋਇਆਂ, ਸਤਿ ਸਰੂਪ ਹੋ ਕੇ ਸ਼ਾਂਤ ਹੋ ਜਾਂਦਾ ਹੈ। ਜਦੋਂ ਆਤਮ ਬੁੱਧੀ ਦਾ ਪ੍ਰਕਾਸ਼ ਹੋ ਜਾਂਦਾ ਹੈ, ਇਸ ਆਤਮ ਵਿਚ ਅਨਾਤਮ ਬੁੱਧੀ ਦਾ ਨਾਸ਼ ਹੋ ਜਾਂਦਾ ਹੈ। ਆਤਮਾ ਸਤਿ ਹੈ ਉਸ ਵਿਚ ਅਸੱਤਿ ਦੀ ਸੋਝੀ ਹੋ ਜਾਂਦੀ ਹੈ, ਭਾਵ ਕਿ ਆਤਮਾ ਹੀ ਆਤਮਾ ਦਿਸਦਾ ਹੈ ਅਤੇ ਅਨਾਤਮਾ (ਨਾਮ ਰੂਪ ਮਾਇਆ) ਦਾ ਨਾਸ਼ ਹੋ ਜਾਂਦਾ ਹੈ। ਸੋ ਸਤਿ ਦੀ ਪ੍ਰਾਪਤੀ ਕਰਕੇ ਕ੍ਰਿਆਮਾਨ ਕਰਮ ਗਿਆਨਵਾਨ ਨੂੰ ਫਲ ਨਹੀਂ ਦਿਆ ਕਰਦੇ। ਸੰਚਿਤ ਕਰਮਾਂ ਦਾ ਸਟੋਰ ਦਗਧ ਹੋ ਗਿਆ, ਪਰਾਲਬਧ ਦੇ ਕਰਮ ਭੋਗ ਲਏ ਫੇਰ ਕਰਮ ਨਾ ਬਚਣ ਕਰਕੇ ਗਿਆਨੀ ਦੇ, ਜਿਸ ਨੇ ਆਪਣੇ ਆਤਮ ਸਰੂਪ ਵਿਚ ਨਿਵਾਸ ਕਰ ਲਿਆ ਹੈ, ਕੀਤੇ ਕਰਮ ਕ੍ਰਿਆਮਾਨ ਕ੍ਰਮ ਨਹੀਂ ਬਣਿਆ ਕਰਦੇ ਅਤੇ ਕੋਈ ਵੀ ਬੰਧਨ ਉਸ ਲਈ ਪੈਦਾ ਨਹੀਂ ਹੁੰਦਾ। ਕਰਮ ਉਸ ਸਮੇਂ ਤਕ ਹੀ ਫਲ ਦਿੰਦੇ ਹਨ ਜਦੋਂ ਤਕ ਇਹ ਜੀਵ ਆਪਣੇ ਆਪ ਨੂੰ ਦੇਹ ਮੰਨਦਾ ਹੈ। ਦੇਹ ਹੰਗਤਾ ਦਾ ਤਿਆਗੀ ਕਰਮਾਂ ਦਾ ਬੋਝ ਸੁੱਟ ਦਿੰਦਾ ਹੈ। ਤਨ ਹੰਗਤਾ ਕਰਕੇ ਕ੍ਰੋੜਾਂ ਜਨਮਾਂ ਤਕ ਇਹ ਜੀਵ ਘੁੰਮਦਾ ਰਹਿੰਦਾ ਹੈ। ਗੁਰੂ ਜੀ ਦਾ ਫੁਰਮਾਨ ਹੈ –

***ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ।।***
***ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ।। ਪੰਨਾ – 466***

ਸੋ ਵਿਸਥਾਰ ਨਾਲ ਕਰਮਾਂ ਦੀ ਗਤੀ ਦਾ ਵਰਣਨ ਇਸ ਲਈ ਕੀਤਾ ਗਿਆ ਹੈ ਕਿ ਸਾਨੂੰ ਸਮਝ ਪੈ ਜਾਵੇ ਕਿ ਕਰਮ ਕੀ ਹੁੰਦੇ ਹਨ, ਅਤੇ ਕਿਵੇਂ ਕੰਮ ਕਰਦੇ ਹਨ। ਸੋ ਗੁਰੂ ਮਹਾਰਾਜ ਇਸ ਮਹੀਨੇ ਵਿਚ ਉਪਦੇਸ਼ ਦਿੰਦੇ ਹੋਏ ਸਾਨੂੰ ਸੁਚੇਤ ਕਰਦੇ ਹਨ ਕਿ ਪਿਆਰਿਓ! ਜਦੋਂ ਤੁਸੀਂ ਕਰਮਾਂ ਦਾ ਫਲ ਭੋਗ ਰਹੇ ਹੋਂ ਤਾਂ ਫਿਰ ਦੂਜਿਆਂ ਨੂੰ ਕਿਉਂ ਦੋਸ਼ ਦਿੰਦੇ ਹੋ –

***ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ।। ਪੰਨਾ – 135***

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ।।***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ।।***
***ਪੰਨਾ – 433***

ਗੁਰੂ ਮਹਾਰਾਜ ਜੀ ਸਾਨੂੰ ਸੁਚੇਤ ਕਰਦੇ ਹੋਏ ਵਾਹਿਗੁਰੂ ਜੀ ਦਾ ਅਟੱਲ

ਨਿਯਮ ਜਿਸ ਤੋਂ ਅਸੀਂ ਭੁੱਲੇ ਹੋਏ ਹਾਂ, ਸਾਨੂੰ ਪੂਰੀ ਤਰ੍ਹਾਂ ਨਾਲ ਦੱਸ ਕੇ ਫੁਰਮਾਨ ਕਰਦੇ ਹਨ ਕਿ ਜਿੰਨੇ ਵੀ ਸੰਸਾਰ ਵਿਚ ਰੋਗ ਹਨ, ਉਹ ਸਾਰੇ ਵਾਹਿਗੁਰੂ ਜੀ ਨੂੰ ਪੂਰੀ ਤਰ੍ਹਾਂ ਨਾਲ ਭੁੱਲਣ ਕਰਕੇ ਆਪਣੇ ਆਪ ਹੀ ਆ ਕੇ ਸਰੀਰ ਨੂੰ, ਮਨ ਨੂੰ, ਬੁੱਧੀ ਨੂੰ, ਅੰਤਸ਼ਕਰਣ ਨੂੰ ਘੇਰ ਲਿਆ ਕਰਦੇ ਹਨ। ਜੇ ਅਸੀਂ ਵਿਚਾਰ ਕਰੀਏ ਤਾਂ ਇਹ ਗੱਲ ਸਪਸ਼ਟ ਤੌਰ ਤੇ ਸਾਨੂੰ ਮੰਨਣੀ ਪਵੇਗੀ ਕਿ ਪਹਿਲਾਂ ਮਨ ਬਿਮਾਰ ਹੁੰਦਾ ਹੈ। ਉਸਦੇ ਅਸਰ ਵਜੋਂ ਸਰੀਰ ਵਿਚ ਬਿਮਾਰੀ ਪ੍ਰਵੇਸ਼ ਕਰ ਜਾਇਆ ਕਰਦੀ ਹੈ। ਮਨ ਮਜ਼ਬੂਤ ਰਹੇ, ਅਰੋਗ ਰਹੇ, ਚਿੰਤਾ ਰਹਿਤ ਤੇ ਕ੍ਰੋਧ ਰਹਿਤ ਰਹੇ ਤਾਂ ਦੁਖਾਂ ਨੂੰ ਇਸ ਸਰੀਰ ਵਿਚ ਪ੍ਰਵੇਸ਼ ਕਰਨ ਦਾ ਮੌਕਾ ਹੀ ਨਹੀਂ ਮਿਲਦਾ। ਜੋ ਸਰੀਰਕ ਰੋਗ ਹੋਇਆ ਕਰਦੇ ਹਨ, ਮਨ ਦੀ ਮਜ਼ਬੂਤੀ ਕਰਕੇ ਇਨ੍ਹਾਂ ਦੇ ਵਿਚ ਰੋਗਾਂ ਦੇ ਨਾਲ ਪੂਰੀ ਸ਼ਕਤੀ ਨਾਲ ਜੁੱਧ ਕਰਨ ਦੀ ਅਥਾਹ ਸ਼ਕਤੀ ਹੋਇਆ ਕਰਦੀ ਹੈ। ਸਭ ਨੇ ਆਮ ਦੇਖਿਆ ਹੋਣਾ ਹੈ ਕਿ ਜੇ ਇਕ ਬੰਦੇ ਨੂੰ ਕ੍ਰੋਧ ਆ ਜਾਵੇ ਤਾਂ ਉਸ ਦਾ ਖੂਨ ਗਰਮ ਹੋ ਜਾਂਦਾ ਹੈ, ਖੂਨ ਦੀ ਚਾਲ ਬਹੁਤ ਵਧ ਜਾਂਦੀ ਹੈ, ਨਬਜ਼ ਤੇਜ਼ ਚਲਦੀ ਹੈ; ਦਿਲ ਨੂੰ ਦੁਗਣੀ-ਤਿਗਣੀ ਤਾਕਤ ਨਾਲ ਕੰਮ ਕਰਕੇ ਕ੍ਰੋਧ ਨਾਲ ਹੋਏ ਵਿਸਫੋਟ ਨੂੰ ਕਾਬੂ ਕਰਨ ਲਈ ਤਿੰਨ ਚਾਰ ਗੁਣੀ ਸ਼ਕਤੀ ਨਾਲ ਕੰਮ ਕਰਨਾ ਪੈਂਦਾ ਹੈ। ਦਿਲ ਦੀ ਧੜਕਣ, ਪਾਏ ਹੋਏ ਕਪੜਿਆਂ ਦੇ ਵਿਚ ਨਜ਼ਰ ਆਉਂਦੀ ਹੈ, ਲੱਤਾਂ ਕੰਬਦੀਆਂ ਹਨ, ਹੱਥ ਕੰਬਦੇ ਹਨ, ਬੁੱਧੀ ਨੂੰ ਕ੍ਰੋਧ ਦਾ ਧੂੰਆਂ ਪੂਰੀ ਤਰ੍ਹਾਂ ਨਾਲ ਅਛਾਦਨ ਕਰ ਲੈਂਦਾ ਹੈ ਅਤੇ ਉਹ ਆਪਣਾ ਕੰਮ ਕਰਨ ਤੋਂ ਅਸਮਰਥ ਹੋ ਜਾਇਆ ਕਰਦੀ ਹੈ। ਚਿੱਤ ਦੇ ਵਿਚ ਉਥੱਲ-ਪੁਥੱਲ ਪੈਦਾ ਹੋ ਜਾਂਦੀ ਹੈ, ਊਲ-ਜਲੂਲ ਮੂੰਹ ਵਿਚੋਂ ਬਉਰਿਆਂ ਵਾਂਗੂੰ ਬੋਲਦਾ ਹੈ ਅਤੇ ਹਲਕੇ ਹੋਏ ਕੁੱਤੇ ਵਾਂਗੂੰ ਝੱਗ ਸੁਟਦਾ ਹੈ; ਜੇ ਥੋੜਾ ਹੋਰ ਵਧ ਜਾਵੇ, ਉਸ ਦੇ ਹੱਥ ਵਿਚ ਰਾਈਫਲ ਹੋਵੇ ਤਾਂ ਗੋਲੀ ਭਰ ਕੇ ਮਾਰ ਵੀ ਦਿਆ ਕਰਦਾ ਹੈ। ਪਿਛੋਂ ਸਾਰੀ ਜ਼ਿੰਦਗੀ ਉਸਨੂੰ ਇਨ੍ਹਾਂ ਕਰਮਾਂ ਬਦਲੇ ਪਛਤਾਉਣਾ ਪੈਂਦਾ ਹੈ। ਕ੍ਰੋਧ ਨਾਲ ਹੋਏ ਮਾਨਸਿਕ ਵਿਸਫੋਟ ਦਾ ਐਸਾ ਅਸਰ ਹੋਇਆ ਕਰਦਾ ਹੈ ਕਿ ਸਰੀਰ ਦੇ ਕ੍ਰੋੜਾਂ ਸੈਲ ਜਲ ਜਾਂਦੇ ਹਨ, ਕੰਮ ਕਰਨਾ ਛੱਡ ਦਿੰਦੇ ਹਨ, ਭੁੱਖ ਨਹੀਂ ਲਗਦੀ, ਕਿਸੇ ਨਾਲ ਬੋਲਣ ਨੂੰ ਜੀਅ ਨਹੀਂ ਕਰਦਾ, ਖਾਧਾ ਹੋਇਆ ਖਾਣਾ ਹਜ਼ਮ ਨਹੀਂ ਹੁੰਦਾ, ਸਿਰ ਦੁਖਣ ਲਗ ਜਾਂਦਾ ਹੈ। ਸੋ ਇਸ ਤਰ੍ਹਾਂ ਕ੍ਰੋਧ ਇਕ ਖਿਆਲ ਹੀ ਤਾਂ ਹੈ। ਇਸ ਖਿਆਲ ਨੇ ਸਰੀਰ ਉਤੇ ਕਿੰਨਾ ਅਸਰ ਕੀਤਾ। ਇਸੇ ਤਰ੍ਹਾਂ ਨਾਲ ਆਦਮੀ ਦੇ ਮਨ ਵਿਚ ਚਿੰਤਾ ਪੈਦਾ ਹੋ ਜਾਂਦੀ ਹੈ ਉਸ ਦੀ ਭੁੱਖ, ਤ੍ਰੇਹ ਪੂਰੀ ਤਰ੍ਹਾਂ ਨਾਲ ਮਿਟ ਜਾਂਦੀ ਹੈ। ਸਾਰੇ ਸਰੀਰ ਦੀ ਕਿਰਿਆ ਉਲਟ-ਪੁਲਟ ਹੋ ਜਾਂਦੀ ਹੈ, ਠੰਢੇ ਸਾਹ ਆਉਂਦੇ ਹਨ, ਹਉਕੇ ਆਉਂਦੇ ਹਨ, ਦੁਨੀਆਂ ਵਿਚ ਕਿਸੇ ਨਾਲ ਬੋਲਣ ਨੂੰ ਜੀਅ ਨਹੀਂ ਕਰਦਾ, ਖੁਸ਼ੀਆਂ ਦੇ ਸਮਾਗਮ ਉਸ ਲਈ ਬੇ-ਮਾਇਨੇ ਹਨ। ਕ੍ਰੋੜਾਂ ਰੁਪਇਆ ਖਰਚ ਕੇ ਸ਼ੁਧ ਮਾਰਬਲ ਦਾ ਘਰ ਪੂਰੀ ਤਰ੍ਹਾਂ ਨਾਲ ਸਜਾਇਆ ਹੋਇਆ, ਚਿੰਤਾਵਾਨ ਪ੍ਰੇਮੀ ਦੇ ਵਾਸਤੇ ਕੋਈ ਖਿੱਚ ਦਾ ਕਾਰਨ ਨਹੀਂ ਬਣਦਾ। ਦੁਨੀਆਂ ਵਲੋਂ ਅਚੇਤ ਹੋ ਜਾਂਦਾ ਹੈ, ਇਕ ਧੁਨ ਲਗ ਜਾਂਦੀ ਹੈ ਉਸ ਵਿਚ ਹੀ ਡੁੱਬਿਆ ਰਹਿੰਦਾ ਹੈ ਅਤੇ ਸਰੀਰ ਦੇ ਸਾਰੇ ਸੈਲ, **nervous system** ਬਹੁਤ ਹੀ ਬੋਝਲ ਹੋ ਕੇ ਆਪਣਾ **function** (ਕੰਮ) ਨਿਭਾਉਂਦਾ ਹੈ। ਖਾਧੇ ਹੋਏ ਅਹਾਰ ਦੇ ਅੰਸ ਆਪਣੀ-ਆਪਣੀ ਥਾਂ ਜਿਗਰ ਤੋਂ ਭੇਜੇ ਨਹੀਂ ਜਾਂਦੇ, ਕਬਜ਼ ਹੋ ਜਾਂਦੀ ਹੈ ਜਾਂ ਫਿਰ **loose motions** ਲਗ ਜਾਂਦੇ ਹਨ, ਨੀਂਦ ਬਿਲਕੁਲ ਖਤਮ ਹੋ

ਜਾਂਦੀ ਹੈ, ਨੀਂਦ ਦੀਆਂ ਗੋਲੀਆਂ ਖਾ ਕੇ ਕੁਝ ਸੌਣ ਦਾ ਜਤਨ ਕਰਦਾ ਹੈ ਪਰ ਫੇਰ ਵੀ ਸੌਂ ਨਹੀਂ ਹੁੰਦਾ, ਸੁਪਨੇ ਡਰਾਵਣੇ ਆਉਂਦੇ ਹਨ, ਪਰੇਸ਼ਾਨੀ ਵਾਲੇ ਆਉਂਦੇ ਹਨ; ਉਹ ਸੁਤਿਆਂ ਪਿਆਂ ਵੀ ਸਰੀਰ ਦੇ ਉਤੇ ਅਸਰ ਕਰਦੇ ਹਨ। ਸੋ ਇਸ ਤਰ੍ਹਾਂ ਨਾਲ ਆਦਮੀ ਉਪਰ ਖਿਆਲ ਦਾ ਅਸਰ ਹੋਇਆ ਕਰਦਾ ਹੈ। ਕਾਮੁਕ ਬਿਰਤੀ ਵਾਲੇ ਦੇ ਸਰੀਰਕ ਸੈਲ ਹਰ ਵਕਤ ਜਲਦੇ **(burn)** ਰਹਿੰਦੇ ਹਨ। ਵੀਰਯ ਇਸ ਸਰੀਰ ਵਿਚ ਸਭ ਤੋਂ **supreme** ਸ਼ਕਤੀ ਹੈ। ਉਹ ਖੁਰਾਕ ਦੇ ਤੱਤਾਂ ਨੂੰ **compress** ਕਰਕੇ ਇਕ ਬੂੰਦ ਵਿਚ ਜਮ੍ਹਾਂ ਹੋ ਜਾਂਦਾ ਹੈ। ਕਾਮੁਕ ਪੁਰਸ਼ ਅਗਿਆਨ ਵਸ ਹੋਇਆ ਹੋਇਆ ਇਸ ਸ਼ਕਤੀ ਨੂੰ ਵਾਸ਼ਨਾ ਦੇ ਅਧੀਨ ਐਨੀ ਨਿਰਬਲ ਕਰ ਦਿੰਦਾ ਹੈ ਕਿ ਸਰੀਰ ਵਿਚ ਅਨੇਕਾਂ ਰੋਗ ਆਪਣੇ ਪੱਕੇ ਘਰ ਬਣਾ ਲੈਂਦੇ ਹਨ ਅਤੇ ਗੁਰੂ ਮਹਾਰਾਜ ਜੀ ਦੇ ਫੁਰਮਾਨ ਦੇ ਮੁਤਾਬਿਕ ਸਰੀਰ ਨੂੰ ਗਾਲਣਾ ਸ਼ੁਰੂ ਕਰ ਦਿੰਦੇ ਹਨ ਜਿਵੇਂ ਸੁਹਾਗਾ ਪਾ ਕੇ ਸੋਨਾ ਢਲਦਾ ਹੈ ਇਵੇਂ ਜਿਵੇਂ ਕਾਮ ਤੇ ਕ੍ਰੋਧ ਸਰੀਰ ਨੂੰ ਗਾਲਦੇ ਹਨ। ਫੁਰਮਾਨ ਹੈ -

***ਕਾਮੁ ਕ੍ਰੋਧੁ ਕਾਇਆ ਕਉ ਗਾਲੈ॥***
***ਜਿਉ ਕੰਚਨ ਸੋਹਾਗਾ ਢਾਲੈ॥*** *ਪੰਨਾ - 932*

ਇਸੇ ਤਰ੍ਹਾਂ ਨਾਲ ਡਰ ਆਦਮੀ ਦੇ ਖੂਨ ਨੂੰ ਪਾਣੀ ਬਣਾ ਦਿੰਦਾ ਹੈ। ਸਾਰੀ ਅਕਲ, ਹੋਸ਼ ਗੁੰਮ ਕਰ ਦਿੰਦਾ ਹੈ। ਡਰ ਵਿਚ ਆਦਮੀ ਨਾ ਕੁਝ ਖਾ ਸਕਦਾ ਹੈ ਅਤੇ ਨਾ ਹੀ ਉਸ ਦੇ ਸਰੀਰ ਨੂੰ ਕੋਈ ਸ਼ਕਤੀਸ਼ਾਲੀ ਅੰਸ਼ ਖਾਣ ਪੀਣ ਵਿਚੋਂ ਪ੍ਰਾਪਤ ਹੁੰਦੇ ਹਨ। ਡਰ ਨਾਲ ਆਦਮੀ ਕੇਵਲ ਕੰਬਦਾ ਹੀ ਨਹੀਂ ਸਗੋਂ ਉਸਦੇ ਸਾਰੇ **system** ਵਿਚ ਭਿਆਨਕ ਅਸਰ ਪੈਦਾ ਹੋ ਜਾਂਦਾ ਹੈ। ਡਰ ਦੇ ਮਾਰੇ ਪਿਸ਼ਾਬ ਨਿਕਲ ਜਾਂਦਾ ਹੈ, ਵਿਸ਼ਟਾ ਆਪਣੇ ਆਪ ਕਪੜਿਆਂ ਵਿਚ ਹੀ ਨਿਕਲ ਜਾਂਦਾ ਹੈ, ਬੋਲ ਕੰਬਦਾ ਹੈ, ਅਕਲ ਕੋਈ ਕੰਮ ਨਹੀਂ ਕਰਦੀ। ਸੋ ਸਰੀਰ ਉਤੇ ਇਸ ਦਾ ਪ੍ਰਬਲ ਅਸਰ ਪੈਂਦਾ ਹੈ ਜੋ ਬਹੁਤ ਸਮੇਂ ਤਕ ਸਤੁੰਲਨ ਵਿਚ ਨਹੀਂ ਆਉਂਦਾ। ਜ਼ਬਰਦਸਤ ਝਟਕਾ ਲਗ ਜਾਂਦਾ ਹੈ। ਇਸੇ ਤਰ੍ਹਾਂ ਨਾਲ ਆਸ਼ਾਵਾਂ ਅਤੇ ਅੰਦੇਸ਼ੇ ਸਰੀਰ ਉਤੇ ਅਸਰ ਕਰਦੇ ਰਹਿੰਦੇ ਹਨ। ਪੰਜਾਂ ਚੋਰਾਂ ਦਾ ਹੱਲਾ ਐਨਾ ਜ਼ੋਰਦਾਰ ਹੁੰਦਾ ਹੈ ਕਿ ਉਸ ਦੇ ਸੰਤੁਲਨ ਨੂੰ ਤਹੱਸ-ਨਹੱਸ ਕਰ ਦਿੰਦਾ ਹੈ। ਪੂਰੀ ਤਰ੍ਹਾਂ ਨਾਲ ਬੇ-ਮਰਿਆਦਗੀ ਵਿਚ ਧੱਕਾ ਦੇ ਦਿੰਦਾ ਹੈ। ਜ਼ੁਬਾਨ ਦੇ ਨਾਲ ਕਿਸੇ ਦੀ ਨਿੰਦਿਆ ਕਰਨੀ, ਬੁਰਾ ਭਲਾ ਕਹਿਣਾ, ਦੋਸ਼ ਕੱਢਣੇ, ਇਹ ਮਾਨਸਿਕ ਬਿਮਾਰੀ ਹੋਇਆ ਕਰਦੀ ਹੈ ਜਿਸ ਦਾ ਜਨਮ ਈਰਖਾ ਤੋਂ ਹੋਇਆ ਕਰਦਾ ਹੈ। ਈਰਖਾਲੂ ਪੁਰਸ਼ ਦੇ ਮੱਥੇ ਉਤੇ ਤਿਊੜੀਆਂ ਪੈ ਜਾਂਦੀਆਂ ਹਨ, ਚੇਹਰਾ ਡਰਾਉਣਾ ਹੋ ਜਾਂਦਾ ਹੈ, ਨੇਤਰਾਂ ਦੀ ਮਿਠਾਸ ਖਤਮ ਹੋ ਕੇ ਉਸ ਵਿਚ ਕਰੂਰਤਾ ਆ ਜਾਂਦੀ ਹੈ ਉਸਦੇ ਬੋਲਾਂ ਦੀ ਮਿਠਾਸ ਪੂਰੀ ਤਰ੍ਹਾਂ ਨਾਲ ਖਤਮ ਹੋ ਜਾਂਦੀ ਹੈ ਅਤੇ ਫਿੱਕੇ ਬੋਲ ਉਸ ਦੇ ਮੂੰਹ ਵਿਚੋਂ ਆਪ ਮੁਹਾਰੇ ਨਿਕਲਦੇ ਹਨ। ਇਸ ਰੋਗ ਦੀ ਭੜਾਸ ਕੱਢਣ ਲਈ ਉਹ ਦੂਸਰਿਆਂ ਵਿਚ ਦੋਸ਼ ਅਰੋਪਣ ਕਰਦਾ ਹੈ ਅਤੇ ਨਿੰਦਾ ਕਰਕੇ ਦੂਸਰਿਆਂ ਦੇ ਮਨਾਂ ਵਿਚ ਅਕਾਰਨ ਹੀ ਐਸੀਆਂ ਚੀਜ਼ਾਂ ਪਾਉਣ ਦਾ ਜਤਨ ਕਰਦਾ ਹੈ ਜਿਸ ਨਾਲ ਉਨ੍ਹਾਂ ਦੇ ਮਾਨਸਿਕ ਸੰਤੁਲਨ ਨੂੰ ਹਾਨੀ ਪਹੁੰਚ ਸਕੇ। ਸੋ ਇਹ ਸਭ ਕੁਝ ਕਿਉਂ ਹੋਇਆ? ਇਹ ਵਿਚਾਰ ਅਸਾਨੂੰ ਅਵਸ਼ ਕਰਨੀ ਪੈਂਦੀ ਹੈ। ਮਨੋ ਵਿਗਿਆਨੀ ਇਸ ਦੇ ਬਹੁਤ ਕਾਰਨ ਦਸਦੇ ਹਨ ਅਤੇ ਇਲਾਜ



Sri Satguru Jagjit Singh Ji eLibrary NamdhariElibrary@gmail.com

ਦੱਸਣ ਦੀ ਵੀ ਕੋਸ਼ਿਸ਼ ਕਰਦੇ ਹਨ ਪ੍ਰੰਤੂ ਗੁਰੂ ਮਹਾਰਾਜ ਜੀ ਗੁਰਬਾਣੀ ਰਾਹੀਂ ਫੁਰਮਾਨ ਕਰਦੇ ਹਨ –

***ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ॥***
***ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ ਜਨਮੁ ਗਵਾਏ॥***
***ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥***
***ਪੰਨਾ – 67***

ਗੁਰਬਾਣੀ ਦੇ ਪ੍ਰਕਾਸ਼ ਵਿਚ ਜਦੋਂ ਅਸੀਂ ਵਿਚਾਰ ਕਰਦੇ ਹਾਂ ਤਾਂ ਗੁਰੂ ਮਹਾਰਾਜ ਜੀ ਦਾ ਫੁਰਮਾਨ ਸਪਸ਼ਟ ਦਸਦਾ ਹੈ–

***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥ ਪੰਨਾ – 135***

ਜਦੋਂ ਅਸੀਂ ਇਸ ਦੀ ਗਹਿਰੀ ਵਿਚਾਰ ਕਰਦੇ ਹਾਂ ਤਾਂ ਸਾਡੇ ਅੰਦਰ ਕੁਝ ਪ੍ਰਕਾਸ਼ ਪੈਂਦਾ ਹੈ ਜਿਸ ਤੋਂ ਕੁਝ ਅਨੁਭਵ ਖੁਲ੍ਹਦਾ ਹੈ। ਵਾਹਿਗੁਰੂ ਜੀ ਸਤਿ, ਚਿਤ, ਅਨੰਦ ਅਤੇ ਨਿਰੇ ਹੀ ਪਿਆਰ ਦਾ ਸਰੂਪ ਹਨ ਅਤੇ ਅਮਿਤੋਜ (ਨਾ ਮਿਣੀ, ਨਾ ਤੋਲੀ ਜਾਣ ਵਾਲੀ ਸ਼ਕਤੀ) ਦੇ ਮਾਲਕ ਹਨ। ਜਦੋਂ ਇਹ ਜੀਵ ਪ੍ਰਭੂ ਵਲ ਨੂੰ ਰੁਖ ਕਰਦਾ ਹੈ ਤਾਂ ਉਸ ਪ੍ਰਭੂ ਵਿਚੋਂ ਰਸ ਅਤੇ ਪਿਆਰ ਦਿੰਦੀ ਧਾਰ ਇਸ ਦੇ ਅੰਤਸ਼ਕਰਣ ਵਿਚ ਪੈਣੀ ਸ਼ੁਰੂ ਹੋ ਜਾਇਆ ਕਰਦੀ ਹੈ ਜਿਸ ਕਰਕੇ ਇਸ ਦੀ ਸੋਚਣ ਸ਼ਕਤੀ, ਸਹਿਨ ਸ਼ਕਤੀ ਐਨੀ ਮਜ਼ਬੂਤ ਹੋ ਜਾਇਆ ਕਰਦੀ ਹੈ ਕਿ ਕੋਈ ਵੀ ਡਰ, ਕੋਈ ਵੀ ਚਿੰਤਾ, ਆਸਾ ਅੰਦੇਸਾ, ਪੰਜ ਚੋਰ – ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ; ਪੰਜੇ ਵਿਸ਼ੇ – ਸਬਦ, ਸਪਰਸ਼, ਰੂਪ, ਰਸ, ਗੰਧ; ਚਾਰ ਅੰਦਰਲੀਆਂ ਅਗਨੀਆਂ – ਹੰਸ, ਹੇਤ, ਕੋਪ, ਲੋਭ ਆਦਿ ਸਾਰੇ ਸੰਤੁਲਨ ਵਿਚ ਬੱਝ ਜਾਂਦੇ ਹਨ ਅਤੇ ਨਾਮ ਦੇ ਜਾਪ ਕਰਨ ਨਾਲ ਇਸ ਜੀਵ ਦੇ ਅੰਦਰ ਅਥਾਹ ਸ਼ਕਤੀ ਪੈਦਾ ਹੋ ਜਾਂਦੀ ਹੈ, ਭਰੋਸੇ ਦਾ ਅਮੁੱਕ ਭੰਡਾਰ ਇਸ ਦੇ ਅੰਤਸ਼ਕਰਣ ਵਿਚ ਸਮਾਅ ਜਾਂਦਾ ਹੈ ਜਿਸ ਕਰਕੇ ਸਰੀਰ ਦੇ ਸਾਰੇ ਸੈਲ ਜੋ ਅਜਕੱਲ ਦੇ ਵਿਗਿਆਨਕਾਰੀਆਂ ਵਲੋਂ 14 ਖਰਬ, 15 ਅਰਬ ਦੱਸੇ ਜਾਂਦੇ ਹਨ, ਸਾਰੇ ਇਕ ਨਿਯਮ ਵਿਚ ਉਮਾਹ ਭਰੀ ਸੋਚਣੀ ਵਿਚ ਅਨੰਦ ਦੀਆਂ ਉਠਦੀਆਂ ਲਹਿਰਾਂ ਨੂੰ ਅਨੁਭਵ ਕਰਦੇ ਹੋਏ ਬੱਝ ਜਾਂਦੇ ਹਨ ਕਿਉਂਕਿ ਵਾਹਿਗੁਰੂ ਜੀ ਅਮਿੱਤ ਸ਼ਕਤੀ ਹਨ। ਸੋ ਉਨ੍ਹਾਂ ਵਿਚੋਂ ਸਰੀਰ ਦੇ ਸਹਿਨ-ਯੋਗ ਐਨਰਜੀ, ਉਨ੍ਹਾਂ ਨਾਲ ਪਿਆਰ ਵਿਚ ਜੁੜਿਆਂ, ਸਹਿਜ ਨਾਲ ਹੀ ਸਾਡੇ ਸਰੀਰ ਵਿਚ ਸਿੰਜਰਦੀ ਰਹਿੰਦੀ ਹੈ। ਜਿੰਨੇ ਵੀ ਸਰੀਰਕ ਸੈਲ ਫਿਊਜ਼ ਹੋ ਚੁੱਕੇ ਹੁੰਦੇ ਹਨ ਉਹ ਮੁੜ ਕੇ ਚੇਤਨਤਾ ਦੇ ਵੇਗ ਨਾਲ ਰਲ ਕੇ ਪੂਰੀ ਤਰ੍ਹਾਂ ਨਾਲ ਟਹਿਕ ਜਾਂਦੇ ਹਨ। ਵੱਡੇ ਤੋਂ ਵੱਡਾ ਹੋਇਆ ਹੋਇਆ ਰੋਗ ਮਿਟ ਜਾਇਆ ਕਰਦਾ ਹੈ। ਗੁਰੂ ਮਹਾਰਾਜ ਜੀ ਇਸ ਨੂੰ ਸੰਖੇਪ ਤੌਰ ਤੇ ਦਸਦੇ ਹਨ ਕਿ ਜੋ ਪ੍ਰੇਮੀ ਨਾਮ ਦੀ ਦਾਰੂ ਵਰਤ ਲਵੇਗਾ ਉਸਨੂੰ ਕਦੇ ਸੁਪਨੇ ਵਿਚ ਵੀ ਰੋਗ ਦਾ ਪ੍ਰਭਾਵ ਨਹੀਂ ਪਵੇਗਾ, ਫੁਰਮਾਨ ਹੈ –

***ਹਰਿ ਅਉਖਧੁ ਸਭ ਘਟ ਹੈ ਭਾਈ॥***
***ਗੁਰ ਪੂਰੇ ਬਿਨੁ ਬਿਧਿ ਨ ਬਨਾਈ॥***
***ਗੁਰਿ ਪੂਰੈ ਸੰਜਮੁ ਕਰਿ ਦੀਆ॥***
***ਨਾਨਕ ਤਉ ਫਿਰਿ ਦੂਖ ਨ ਥੀਆ॥ ਪੰਨਾ – 259***



Sri Satguru Jagjit Singh Ji eLibrary NamdhariElibrary@gmail.com

ਸੋ ਇਹ ਅਉਖਧ ਨਾਮ ਹੈ, ਨਾਮ ਆਦਮੀ ਦੇ ਕਣ-ਕਣ ਵਿਚ ਸਮਾਇਆ ਹੋਇਆ ਹੈ। ਜਿਸ ਥਾਂ ਨਾਮ ਦਾ ਅਨੁਭਵ ਇਸ ਸਰੀਰ ਵਿਚ ਹੁੰਦਾ ਹੈ ਉਸਨੂੰ ਮਹਾਰਾਜ ਜੀ ਸੁੰਨ ਮੰਡਲ ਆਖ ਕੇ ਸੰਬੋਧਨ ਕਰਦੇ ਹਨ। ਜਿਥੇ ਕੋਈ ਫੁਰਨਾ ਨਹੀਂ ਹੈ, ਜਿਥੇ ਕੋਈ ਕਲਪਨਾ ਨਹੀਂ, ਕੋਈ ਭਰਮ ਭੁਲੇਖਾ ਨਹੀਂ ਹੈ, ਉਸ ਥਾਂ ਨਾਮ ਦਾ ਅਨੁਭਵ ਹੋਇਆ ਕਰਦਾ ਹੈ। ਫੁਰਮਾਨ ਹੈ -

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥*** ***ਪੰਨਾ - 293***

ਸੋ ਜਦੋਂ ਪ੍ਰਮੇਸ਼ਰ ਦੀ ਯਾਦ ਅੰਤਸ਼ਕਰਣ ਵਿਚ ਟਿਕ ਜਾਵੇ ਤਾਂ ਆਦਮੀ ਦੇ ਕੁਲ ਰੋਗ ਬਿਨਾਂ ਦਵਾਈ ਖਾਧਿਆਂ ਆਪਣੇ ਆਪ ਹੀ ਦੂਰ ਹੋ ਜਾਇਆ ਕਰਦੇ ਹਨ। ਇਥੋਂ ਤਕ ਵੀ ਪ੍ਰਤੱਖ ਤਜਰਬਾ ਕੀਤਾ ਹੈ ਕਿ ਜਿਸਦੇ ਅੰਦਰ ਨਾਮ ਦੀ ਰੌ ਪੂਰੀ ਸ਼ਕਤੀ ਨਾਲ ਰੁਮਕ ਰਹੀ ਹੈ ਉਸ ਵਲੋਂ ਸਿਰ ਤੇ ਹੱਥ ਰੱਖਿਆਂ ਜਾਂ ਮੁਖ ਤੋਂ ਸ਼ੁਭ ਵਾਕ ਕੀਤਿਆਂ ਜਾਂ ਉਸ ਦੀ ਚਰਨ ਧੂੜ ਵਰਤਿਆਂ ਭਿਅੰਕਰ ਰੋਗਾਂ ਦਾ ਖਾਤਮਾ ਹੋ ਜਾਇਆ ਕਰਦਾ ਹੈ। ਇਹ ਸਾਰੇ ਬਚਨ ਨਿਰਾਰਥਕ ਨਹੀਂ ਹਨ। ਇਹ ਪਰਖ ਕੇ, ਦੇਖ ਕੇ ਤਜਰਬਾ ਕਰਕੇ ਲਿਖੇ ਜਾ ਰਹੇ ਹਨ। ਸੈਂਕੜੇ ਪ੍ਰੇਮੀ ਜਿਨ੍ਹਾਂ ਨੂੰ ਡਾਕਟਰਾਂ ਨੇ ਇਹ ਕਹਿ ਕੇ ਹਸਪਤਾਲਾਂ 'ਚੋਂ ਖਾਰਜ ਕਰ ਦਿਤਾ ਸੀ ਕਿ ਤੁਹਾਡਾ ਰੋਗ ਅਸਾਧ ਹੈ ਇਸ ਦਾ ਕੋਈ ਇਲਾਜ ਨਹੀਂ, ਉਨ੍ਹਾਂ ਨੇ ਵੀ ਜਦੋਂ 'ਨਾਮ' ਦਵਾਈ ਪੂਰੀ ਵਿਧੀ ਨਾਲ ਤਨ ਮਨ 'ਚ ਵਰਤੀ ਤਾਂ ਉਨ੍ਹਾਂ ਦੇ ਭਿਅੰਕਰ ਰੋਗ, ਬਿਨਾਂ ਜਾਤ-ਪਾਤ ਦਾ ਖਿਆਲ ਕੀਤਿਆਂ ਦੂਰ ਹੋ ਗਏ। ਸੋ ਇਸ ਕਰਕੇ ਗੁਰੂ ਮਹਾਰਾਜ ਜੀ ਜਿਸ ਅਟੱਲ ਨਿਯਮ ਵਲ ਸਾਡਾ ਧਿਆਨ ਦਿਵਾਉਂਦੇ ਹਨ, ਉਹ ਹੈ -

***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*** ***ਪੰਨਾ - 135***

ਇਸ ਤੋਂ ਅੱਗੇ ਗੁਰੂ ਮਹਾਰਾਜ ਜੀ ਇਕ ਹੋਰ ਅਟੱਲ ਨਿਯਮ ਵਲ ਧਿਆਨ ਦਿਵਾਉਂਦਿਆਂ ਫੁਰਮਾਨ ਕਰਦੇ ਹਨ ਕਿ ਵਾਹਿਗੁਰੂ ਜੀ ਤੋਂ ਬੇਮੁਖ ਹੋ ਕੇ ਜੀਵਨ ਗੁਜ਼ਾਰਨ ਨਾਲ ਜੰਮਣ ਤੇ ਮਰਨ ਵਿਚ ਪੈਂਦਾ ਹੋਇਆ ਆਦਮੀ ਸਦਾ ਹੀ ਵਿਜੋਗ ਦੀ ਅਵਸਥਾ ਨਾਲ ਪੀੜਤ ਰਹਿੰਦਾ ਹੈ। ਮਾਇਆ ਦੇ ਭੋਗ ਕੋਈ ਰਸ ਨਹੀਂ ਦਿੰਦੇ ਸਗਮਾਂ ਗੁਰੂ ਮਹਾਰਾਜ ਤਾਂ ਐਸਾ ਫੁਰਮਾਨ ਕਰਦੇ, ਮਾਇਆ ਬਾਰੇ ਦਸਦੇ ਹਨ ਕਿ -

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥***
***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥***
***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥***
***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥***
***ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥***
***ਪੰਨਾ - 707***

ਸੋ ਪ੍ਰਮੇਸ਼ਰ ਤੋਂ ਭੁੱਲੇ ਹੋਏ, ਮਹਾਂ ਦੁਖੀ ਹੋਏ ਜੀਵ ਦੀ ਕੋਈ ਵਿਚੋਲਗੀ ਨਹੀਂ ਕਰ ਸਕਦਾ ਕਿਉਂਕਿ ਅਟੱਲ ਨਿਯਮਾਂ ਅਨੁਸਾਰ ਉਸਨੇ ਆਪਣੇ ਕੀਤੇ

ਕਰਮਾਂ ਦਾ ਦੁਖ ਜ਼ਰੂਰ ਭੋਗਣਾ ਹੈ ਪਰ ਆਪ ਜੀਵ ਨੂੰ ਨਿਰਾਸ਼ਾਵਾਦ ਵਿਚ ਡੁੱਬਣ ਤੋਂ ਬਚਾਉਣ ਵਾਸਤੇ ਫੁਰਮਾਨ ਕਰਦੇ ਹਨ ਕਿ ਜੇ ਭਾਗ ਬਣ ਜਾਣ ਅਤੇ ਇਹ ਜੀਵ ਪ੍ਰਮੇਸ਼ਰ ਉਤੇ ਇਮਾਨ ਲੈ ਆਵੇ, ਉਸ ਦੀ ਯਾਦ ਵਿਚ ਗੁਲਤਾਨ ਹੋ ਜਾਵੇ ਅਤੇ ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਕਰਕੇ ਉਸ ਨੂੰ ਆਪਣੇ ਅੰਦਰੋਂ ਹੀ ਪ੍ਰਭੂ ਦਾ ਗਿਆਨ ਹੋ ਜਾਵੇ ਅਤੇ ਜੀਵ ਭਾਵ, ਆਤਮ ਭਾਵ ਵਿਚ ਬਦਲ ਜਾਵੇ ਤਾਂ ਸਾਰੇ ਵਿਜੋਗ ਖਤਮ ਹੋ ਜਾਇਆ ਕਰਦੇ ਹਨ। ਅੰਤ ਗੁਰੂ ਮਹਾਰਾਜ ਜੀ ਅਸਾਨੂੰ ਬੇਨਤੀ ਕਰਨ ਦੀ ਜਾਂਚ ਦਸਦਿਆਂ ਫੁਰਮਾਨ ਕਰਦੇ ਹਨ ਕਿ ਹੇ ਪ੍ਰਭੂ! ਅਸਾਡੇ ਬੰਧਨਾਂ ਨੂੰ ਕੱਟ ਦੇ, ਸਾਡੇ ਔਗੁਣਾਂ ਨੂੰ ਨਾ ਚਿਤਾਰ, ਮੇਲ ਦੇ ਆਪਣਾ ਕੋਈ ਪਿਆਰਾ, ਉਸ ਦੀ ਸੰਗਤ ਵਿਚ ਮੈਂ ਤੇਰੇ ਗੁਣ ਗਾਵਾਂ, ਤੇਰਾ ਬਣ ਕੇ ਚਲਾਂ ਤਾਂ ਸਾਰੀਆਂ ਸੋਚਾਂ, ਸਾਰੇ ਦੁਖਾਂ ਦਾ ਖਾਤਮਾ ਹੋ ਜਾਵੇ। ਕ੍ਰਮਵਾਰ ਗੁਰਬਾਣੀ ਵਿਚ ਇਸ ਤਰ੍ਹਾਂ ਫੁਰਮਾਨ ਹੈ-

***ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ।।***
***ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ।।***
***ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ।।***
***ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ।।***
***ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ।।***
***ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ।।***
***ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ।। ਪੰਨਾ - 135***

ਸੋ ਇਸ ਉਤਮ ਉਪਦੇਸ਼ ਨੂੰ ਕਤਕ ਦੇ ਮਹੀਨੇ ਰਾਹੀਂ ਗੁਰੂ ਮਹਾਰਾਜ ਜੀ ਨੇ ਪ੍ਰਗਟ ਕਰਕੇ ਅਟੱਲ ਨਿਯਮਾਂ ਵਲ ਸਾਡਾ ਧਿਆਨ ਦਵਾਇਆ ਹੈ, ਅਸੀਂ ਇਨ੍ਹਾਂ ਨਿਯਮਾਂ ਨੂੰ ਗਹੁ ਪੂਰਵਕ ਵਿਚਾਰੀਏ। ਵਾਹਿਗੁਰੂ ਜੀ ਦੇ ਪਿਆਰ ਵਿਚ ਆਪਣਾ ਜੀਵਨ ਬਤੀਤ ਕਰੀਏ, ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਕਰਕੇ ਸਾਰੀਆਂ ਸੋਚਾਂ ਨੂੰ ਮਿਟਾਉਣ ਦੀ ਜੁਗਤ ਸਿਖੀਏ। ਗੁਰੂ ਘਰ ਵਿਚ ਇਸ ਤਰ੍ਹਾਂ ਹੈ ਕਿ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕ ਕੇ ਨਾਮ ਦੀ ਦਾਤ ਪ੍ਰਾਪਤ ਕੀਤੀ ਜਾਵੇ। ਉਹ ਨਾਮ ਤੱਤ ਬੇਤੇ ਮਹਾਂਪੁਰਸ਼ਾਂ, ਸਾਧੂਆਂ, ਆਰਫਾਂ, ਸੰਤਾਂ, ਗੁਰਮੁਖ ਪਦਵੀ ਨੂੰ ਪ੍ਰਾਪਤ ਹੋਈਆਂ ਪ੍ਰਵਾਨ ਰੂਹਾਂ ਦੀ ਸੰਗਤ ਵਿਚ ਫਲੀਭੂਤ ਹੋ ਜਾਇਆ ਕਰਦਾ ਹੈ। ਸਾਧੂ ਦੀ ਸੰਗਤ ਕਰਦਿਆਂ ਮਹਾਨ ਭਿਅੰਕਰ ਦੂਤ ਦੁਸਟ ਵਸ ਵਿਚ ਹੋ ਜਾਇਆ ਕਰਦੇ ਹਨ। ਸੋ ਅਰਦਾਸ ਕਰੋ ਕਿ ਹੇ ਪ੍ਰਭੂ! ਮੇਲ ਪਿਆਰਾ, ਮੇਲ ਉਹ ਗੁਰਮੁਖ ਜਿਨ੍ਹਾਂ ਦੇ ਦਰਸ਼ਨ ਕਰਦਿਆਂ ਹੀ ਤੇਰੇ ਨਾਮ ਦੀ ਧੁਨ ਅੰਦਰ ਸੁਣਾਈ ਦੇਣ ਲਗ ਜਾਵੇ ਤੇ ਸ਼ਾਂਤੀ ਦੀਆਂ ਠੰਢੀਆਂ ਰੌਂਆਂ ਰੁਮਕਣ ਲਗ ਜਾਣ ਜਿਵੇਂ ਕਿ ਆਪ ਦਾ ਫੁਰਮਾਨ ਹੈ-

***ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ।।***
***ਮਨ ਕੀ ਕਟੀਐ ਮੈਲੁ ਸਾਧਸੰਗਿ ਵੁਠਿਆ।।***
***ਜਨਮ ਮਰਣ ਭਉ ਕਟੀਐ ਜਨ ਕਾ ਸਬਦੁ ਜਪਿ।।***
***ਬੰਧਨ ਖੋਲਨਿ ਸੰਤ ਦੂਤ ਸਭਿ ਜਾਹਿ ਛਪਿ।।***
***ਤਿਸੁ ਸਿਉ ਲਾਇਨਿ ਰੰਗੁ ਜਿਸ ਦੀ ਸਭ ਧਾਰੀਆ।।***
***ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ।।***



Sri Satguru Jagjit Singh Ji eLibrary NamdhariElibrary@gmail.com

*ਰੈਣਿ ਦਿਨਸੁ ਕਰ ਜੋੜਿ ਸਾਸਿ ਸਾਸਿ ਧਿਆਈਐ॥*
*ਜਾ ਆਪੇ ਹੋਇ ਦਇਆਲੁ ਤਾਂ ਭਗਤ ਸੰਗੁ ਪਾਈਐ॥*
***ਪੰਨਾ - 520***

ਸੋ ਜਿਨ੍ਹਾਂ ਦੇ ਦਰਸ਼ਨ ਕਰਕੇ ਖੋਟੀ ਮਤ ਦੂਰ ਹੋ ਜਾਵੇ ਉਹ ਹੀ ਸੱਚੇ ਮਿੱਤਰ ਹੋਇਆ ਕਰਦੇ ਹਨ। ਫੁਰਮਾਨ ਹੈ -

*ਜਿਨਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥*
*ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ॥*
***ਪੰਨਾ - 520***

ਸੋ ਉਨ੍ਹਾਂ ਦੀ ਸੰਗਤ ਵਿਚ ਰਹਿ ਕੇ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ। ਜਦੋਂ ਅਸਾਡਾ ਧਿਆਨ ਪ੍ਰਭੂ ਦੇ ਨਾਮ ਵਿਚ ਲਗ ਜਾਂਦਾ ਹੈ ਤਾਂ ਸਾਰੇ ਸੁਖ ਆ ਜਾਇਆ ਕਰਦੇ ਹਨ ਅਤੇ ਰੋਗਾਂ ਦਾ ਘਾਣ, ਅਣਗਿਣਤ ਬਿਮਾਰੀਆਂ ਖਤਮ ਹੋ ਜਾਇਆ ਕਰਦੀਆਂ ਹਨ। ਅੰਦਰ ਠੰਢ ਵਰਤ ਜਾਂਦੀ ਹੈ, ਆਸਾਂ ਸਾਰੀਆਂ ਪੂਰੀਆਂ ਹੋ ਜਾਇਆ ਕਰਦੀਆਂ ਹਨ, ਵਿਘਨ ਕੋਈ ਨਹੀਂ ਲੱਗਿਆ ਕਰਦਾ। ਗਿਆਨ ਰੂਪੀ ਅਮੁੱਲ ਪਦਾਰਥ ਗੁਰੂ ਤੋਂ ਮਿਲਦਾ ਹੈ। ਸੋ ਫੁਰਮਾਨ ਹੈ -

*ਹੋਵੈ ਸੁਖੁ ਘਣਾ ਦਯਿ ਧਿਆਇਐ॥*
*ਵੰਞੈ ਰੋਗਾ ਘਾਣਿ ਹਰਿ ਗੁਣ ਗਾਇਐ॥*
*ਅੰਦਰਿ ਵਰਤੈ ਠਾਢਿ ਪ੍ਰਭਿ ਚਿਤਿ ਆਇਐ॥*
*ਪੂਰਨ ਹੋਵੈ ਆਸ ਨਾਇ ਮੰਨਿ ਵਸਾਇਐ॥*
*ਕੋਇ ਨ ਲਗੈ ਬਿਘਨੁ ਆਪੁ ਗਵਾਇਐ॥*
*ਗਿਆਨ ਪਦਾਰਥੁ ਮਤਿ ਗੁਰ ਤੇ ਪਾਇਐ॥*
*ਤਿਨਿ ਪਾਏ ਸਭੇ ਥੋਕ ਜਿਸੁ ਆਪਿ ਦਿਵਾਇਐ॥*
*ਤੂੰ ਸਭਨਾ ਕਾ ਖਸਮੁ ਸਭ ਤੇਰੀ ਛਾਇਐ॥* ***ਪੰਨਾ - 520***

ਸੋ ਸਾਧੂਆਂ ਦੀ ਸੰਗਤ ਕਰਨ ਨਾਲ ਪ੍ਰੇਮ ਦਾ ਰਸ ਪ੍ਰਾਪਤ ਹੋ ਜਾਇਆ ਕਰਦਾ ਹੈ ਕਿਉਂਕਿ ਉਨ੍ਹਾਂ ਦੀ ਬਾਣੀ ਵਿਚ ਪਿਆਰ ਦੇ ਝਰਨੇ ਚਲਿਆ ਕਰਦੇ ਹਨ, ਪ੍ਰਭੂ ਨਾਲ ਚਿਤ ਲਗ ਜਾਇਆ ਕਰਦਾ ਹੈ ਜਿਵੇਂ ਕਿ ਉਸ ਸੰਗਤ ਵਾਸਤੇ ਫੁਰਮਾਨ ਹੈ -

*ਓਥੈ ਅੰਮ੍ਰਿਤੁ ਵੰਡੀਐ ਸੁਖੀਆ ਹਰਿ ਕਰਣੇ॥*
*ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ॥*
*ਜਿਸ ਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ॥*
*ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ॥*
*ਪੇਖਿ ਦਰਸਨੁ ਨਾਨਕੁ ਜੀਵਿਆ ਮਨ ਅੰਦਰਿ ਧਰਣੇ॥*
***ਪੰਨਾ - 320***

ਸੋ ਐਸੇ ਪੁਰਸ਼ਾਂ ਦੀ ਸੋਭਾ ਦਾ ਕੋਈ ਅੰਤ ਨਹੀਂ ਹੋਇਆ ਕਰਦਾ -

*ਸਾਧ ਕੀ ਮਹਿਮਾ ਬੇਦ ਨ ਜਾਨਹਿ॥*
*ਜੇਤਾ ਸੁਨਹਿ ਤੇਤਾ ਬਖਿਆਨਹਿ॥*



Sri Satguru Jagjit Singh Ji eLibrary NamdhariElibrary@gmail.com

*ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ॥*
*ਸਾਧ ਕੀ ਉਪਮਾ ਰਹੀ ਭਰਪੂਰਿ॥*
*ਸਾਧ ਕੀ ਸੋਭਾ ਕਾ ਨਾਹੀ ਅੰਤ॥*
*ਸਾਧ ਕੀ ਸੋਭਾ ਸਦਾ ਬੇਅੰਤ॥*
*ਸਾਧ ਕੀ ਸੋਭਾ ਊਚ ਤੇ ਊਚੀ॥*
*ਸਾਧ ਕੀ ਸੋਭਾ ਮੂਚ ਤੇ ਮੂਚੀ॥*
*ਸਾਧ ਕੀ ਸੋਭਾ ਸਾਧ ਬਨਿ ਆਈ॥*
*ਨਾਨਕ ਸਾਧ ਪ੍ਰਭ ਭੇਦੁ ਨ ਭਾਈ॥* *ਪੰਨਾ - 272*

ਸੋ ਇਸ ਵਾਸਤੇ ਗੁਰੂ ਮਹਾਰਾਜ ਜੀ ਸਾਧੂਆਂ ਦੀ ਸੰਗਤ, ਜਿਥੇ ਸਦਾ ਹੀ ਅੰਮ੍ਰਿਤ ਦੇ ਝਰਨੇ ਚਲਦੇ ਹਨ ਉਸ ਵਿਚ ਪ੍ਰਵੇਸ਼ ਕਰਨ ਲਈ ਸਾਨੂੰ ਪ੍ਰੇਰਨਾ ਕਰਦੇ ਹਨ। ਉਨ੍ਹਾਂ ਦੀ ਸੰਗਤ ਕਰਿਆਂ ਆਦਮੀ ਹਉਮੈ ਦੇ ਕਰੜੇ ਬੰਧਨਾਂ 'ਚੋਂ ਛੁਟ ਜਾਂਦਾ ਹੈ ਅਤੇ ਜਨਮ ਮਰਨ ਦਾ ਖਾਤਮਾ ਕਰ ਲੈਂਦਾ ਹੈ। ਉਨ੍ਹਾਂ ਬਾਰੇ ਆਪ ਦਾ ਫ਼ੁਰਮਾਨ ਹੈ -

*ਤਿਨ ਕੀ ਸੋਭਾ ਕਿਆ ਗਣੀ ਜਿਨੀ ਹਰਿ ਹਰਿ ਲਧਾ॥*
*ਸਾਧਾ ਸਰਣੀ ਜੋ ਪਵੈ ਸੁ ਛੁਟੈ ਬਧਾ॥*
*ਗੁਣ ਗਾਵੈ ਅਬਿਨਾਸੀਐ ਜੋਨਿ ਗਰਭਿ ਨ ਦਧਾ॥*
*ਗੁਰੁ ਭੇਟਿਆ ਪਾਰਬ੍ਰਹਮੁ ਹਰਿ ਪੜਿ ਬੁਝਿ ਸਮਧਾ॥*
*ਨਾਨਕ ਪਾਇਆ ਸੋ ਧਣੀ ਹਰਿ ਅਗਮ ਅਗਧਾ॥* *ਪੰਨਾ - 320*

ਗੁਰੂ ਮਹਾਰਾਜ ਜੀ ਕ੍ਰਿਪਾ ਕਰਨ ਸਾਨੂੰ ਆਪਣੀ ਬਾਣੀ ਦੇ ਚਾਨਣੇ ਵਿਚ ਚਲਣ ਦਾ ਬਲ ਬਖਸ਼ਣ।





Sri Satguru Jagjit Singh Ji eLibrary NamdhariElibrary@gmail.com

# ਮੰਘਿਰਿ

***ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ।।***
***ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ।।***
***ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ।।***
***ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ।।***
***ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ।।***
***ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ।।***
***ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ।।***
***ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ।।***
***ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ॥***

***ਪੰਨਾ – 135***

ਵਾਹਿਗੁਰੂ ਜੀ ਨੇ ਸ੍ਰਿਸ਼ਟੀ ਦੀ ਰਚਨਾ ਆਪਣੀ ਮੌਜ ਵਿਚ ਕੀਤੀ। ਕ੍ਰੋੜਾਂ ਸੂਰਜ, ਕ੍ਰੋੜਾਂ ਚੰਦਰਮਾ, ਅਸੰਖ ਤਾਰੇ-ਸਿਤਾਰੇ, ਅਸੰਖ ਬ੍ਰਹਿਮੰਡ, ਕਿੰਨੀਆਂ ਹੀ ਖਾਣੀਆਂ, ਕਿੰਨੀਆਂ ਹੀ ਬਾਣੀਆਂ, ਕਿੰਨੀਆਂ ਹੀ ਹਵਾਵਾਂ ਦੀ ਰਚਨਾ ਕੀਤੀ; ਉਸੇ ਰਚਨਾ ਵਿਚ ਅਸਾਡੀ ਇਹ ਨਿੱਕੀ ਜਿਹੀ ਧਰਤੀ ਦੀ ਭੀ ਰਚਨਾ ਹੋਈ। ਇਸ ਵਿਚ ਅਨੁਭਵੀ ਮਹਾਂਪੁਰਸ਼ਾਂ ਦੇ ਕਥਨ ਅਨੁਸਾਰ ਚੌਰਾਸੀ ਲੱਖ ਕਿਸਮ ਦੀਆਂ ਜਾਤਾਂ ਜਿਨਸਾਂ, ਜੂਨਾਂ ਦੀ ਉਤਪਤੀ ਕੀਤੀ ਗਈ। ਉਸ ਦੀ ਕੀਤੀ ਹੋਈ ਰਚਨਾ ਬਾਰੇ ਅਸੀਂ ਕੁਝ ਵੀ ਨਹੀਂ ਕਹਿ ਸਕਦੇ। ਅਸੀਂ ਇਕ ਮੱਛਲੀ ਦੇ ਭਾਵਾਂ ਨੂੰ ਨਹੀਂ ਜਾਣ ਸਕਦੇ, ਉਡਾਰੀਆਂ ਮਾਰਦੇ ਪੰਛੀ ਦੀ ਅੰਦਰੂਨੀ ਅਵਸਥਾ ਨੂੰ ਨਹੀਂ ਜਾਣ ਸਕਦੇ, ਬਨਸਪਤੀ ਦੀ ਸੂਝ ਬਾਰੇ ਅਸਾਨੂੰ ਕੁਝ ਵੀ ਪਤਾ ਨਹੀਂ ਲਗ ਸਕਦਾ। ਕੁਦਰਤੀ ਨਿਯਮਾਂ ਅਨੁਸਾਰ ਜੀਵਨ ਦੀ ਰੌ ਚਲ ਰਹੀ ਹੈ। ਹੈਰਾਨ ਹੋ ਜਾਈਦਾ ਹੈ ਕਿ ਪ੍ਰਭੂ ਨੇ ਇਕ ਕੁੱਤੇ ਨੂੰ ਐਸੀ ਸ਼ਕਤੀ ਪ੍ਰਦਾਨ ਕਰੀ ਹੈ ਕਿ ਉਹ ਇਕ ਵਾਰੀ ਕਿਸੇ ਦੇ ਪੈਰ ਚਿੱਤਰ ਸੁੰਘ ਲਵੇ, ਕੋਈ ਵਸਤਰ ਸੁੰਘ ਲਵੇ ਤਾਂ ਹਜ਼ਾਰਾਂ ਆਦਮੀਆਂ ਵਿਚੋਂ ਜਾ ਕੇ, ਸੈਂਕੜੇ ਮੀਲਾਂ ਤੇ ਗਏ ਹੋਏ ਉਸ ਮਨੁੱਖ ਨੂੰ ਪਛਾਣ ਲੈਂਦਾ ਹੈ। ਇਸੇ ਤਰ੍ਹਾਂ ਨਾਲ ਇਕ ਕੀੜੀ ਦੂਰ ਦਰਾਜ਼ ਤੁਰੀ ਜਾਂਦੀ ਘਰ ਵਿਚ ਸੁਰਖਸ਼ਿਤ ਪਏ ਖਾਣ ਦੇ ਪਦਾਰਥਾਂ ਦੀ ਸੂਹ ਲਾ ਲੈਂਦੀ ਹੈ। ਸ਼ੇਰ ਤੇ ਸੱਪ ਵਰਗੇ ਖਤਰਨਾਕ ਜੀਵ, ਪ੍ਰਭੂ ਦੇ ਪਿਆਰੇ ਨੂੰ, ਜਿਸ ਦੇ ਅੰਦਰ ਪੂਰਨ ਗਿਆਨ ਹੈ ਅਤੇ ਘਟ ਘਟ ਵਿਚ ਵਿਆਪਕ ਆਪਣੇ ਹੀ ਪ੍ਰਭੂ ਨੂੰ ਦੇਖਦਾ ਹੈ, ਉਸਨੂੰ ਪਛਾਣ ਜਾਂਦੇ ਹਨ। ਐਸੀਆਂ ਬਹੁਤ ਮਿਸਾਲਾਂ ਮਿਲ ਜਾਂਦੀਆਂ ਹਨ।

ਸੰਤ ਮਹਾਂਪੁਰਸ਼ ਬਾਬਾ ਭਾਗ ਸਿੰਘ ਜੀ ਕੁਰੀ ਵਾਲੇ ਸਮ ਦ੍ਰਿਸ਼ਟੀ ਵਾਲੇ ਮਹਾਂਪੁਰਸ਼ ਸਨ। ਆਪ ਦੀ ਦ੍ਰਿਸ਼ਟੀ ਵਿਚ ਸਾਰੇ ਪ੍ਰਭੂ ਦਾ ਰੂਪ ਹੀ ਪਰੀਪੂਰਨ ਦ੍ਰਿਸ਼ਟੀਗੋਚਰੇ ਹੁੰਦਾ ਸੀ। ਆਪ ਦੇ ਜੀਵਨ ਵਿਚ ਇਕ ਘਟਨਾ ਆਉਂਦੀ ਹੈ



Sri Satguru Jagjit Singh Ji eLibrary NamdhariElibrary@gmail.com

ਜਦੋਂ ਆਪ ਪੈਦਲ ਹੀ ਹਜ਼ੂਰ ਸਾਹਿਬ ਵਲ ਦਰਸ਼ਨ ਦੇ ਉਮਾਹ ਨਾਲ ਜਾ ਰਹੇ ਹਨ, ਆਪਣੇ ਰੰਗ ਵਿਚ ਰੱਤੇ ਕਦਮ ਪੁੱਟਦੇ ਹਨ। ਹਰ ਕਦਮ ਸਤਿਨਾਮ ਵਾਹਿਗੁਰੂ ਜੀ ਦੀ ਯਾਦ ਵਿਚ ਪੁੱਟਿਆ ਜਾ ਰਿਹਾ ਹੈ, ਅੱਖਾਂ ਖੁਲ੍ਹੀਆਂ ਨਾਲ ਅਖੰਡ ਸਮਾਧੀ ਲੱਗੀ ਹੋਈ ਹੈ, ਉਸ ਵਕਤ ਆਪ ਦੀ ਸਰੀਰਕ ਆਯੂ 22 ਸਾਲ ਦੇ ਕਰੀਬ ਦਸਦੇ ਹਨ। ਆਪ ਜੀ ਮੱਧ ਪ੍ਰਦੇਸ਼ ਦੇ ਕਾਹਨਾ ਕਾਛਾ ਵਰਗੇ ਭਿਆਨਕ ਜੰਗਲ ਵਿਚੋਂ ਲੰਘ ਰਹੇ ਹਨ ਜਿਸ ਥਾਂ ਸ਼ੇਰਾਂ ਦੇ ਝੁੰਡ ਫਿਰਦੇ ਰਹਿੰਦੇ ਸਨ। ਅੱਜ ਵੀ ਉਹ ਰਾਖਵਾਂ ਜੰਗਲ ਹੈ ਅਤੇ ਸੈਂਕੜੇ ਸ਼ੇਰ ਆਪਣਾ ਜੀਵਨ ਨਿਰਬਾਹ ਕਰ ਰਹੇ ਹਨ। ਬਾਬਾ ਜੀ ਗੁਰੂ ਦਸ਼ਮੇਸ਼ ਪਿਆਰ ਵਿਚ ਮਸਤ ਹੋਏ ਹੋਏ ਜਾ ਰਹੇ ਸਨ, ਉਨ੍ਹਾਂ ਨੂੰ ਵਾਹਿਗੁਰੂ ਜੀ ਦੀ ਜੋਤ ਬਿਨਾਂ ਹੋਰ ਕੁਝ ਦਿਸ ਹੀ ਨਹੀਂ ਰਿਹਾ ਸੀ। ਸੂਰਜ ਛੁਪਣ ਦੇ ਨੇੜੇ ਆ ਗਿਆ, ਕਾਲੀ ਬੋਲੀ ਰਾਤ ਇਸ ਭਿਆਨਕ ਜੰਗਲ ਵਿਚ ਸਾਮ੍ਹਣੇ ਆ ਗਈ। ਆਪ ਜੀ ਦੀ ਦ੍ਰਿਸ਼ਟੀ ਉਸ ਪਹਾੜੀ ਇਲਾਕੇ ਵਿਚ ਕਿਸੇ ਪਾਣੀ ਦੇ ਸ੍ਰੋਤ ਨੂੰ ਭਾਲ ਰਹੀ ਸੀ। ਪਹਾੜੀ ਤੋਂ ਉਤਰ ਕੇ ਹੇਠਾਂ ਇਕ ਚਸ਼ਮਾ ਚਲ ਰਿਹਾ ਸੀ। ਉਸ ਦੇ ਸਾਮ੍ਹਣੇ ਨਿਰਮਲ ਜਲ ਇਕ ਛੋਟੇ ਜਿਹੇ ਸਵੱਛ ਥਾਂ ਵਿਚ ਜਮ੍ਹਾਂ ਹੋ ਕੇ ਅੱਗੇ ਜਾ ਰਿਹਾ ਸੀ। ਉਸ ਥਾਂ ਨੂੰ ਬਾਬਾ ਜੀ ਨੇ ਪਸੰਦ ਕੀਤਾ ਅਤੇ ਆਪ ਛੋਟਾ ਜਿਹਾ ਆਸਣ ਲਾ ਕੇ ਉਥੇ ਬਿਰਾਜਮਾਨ ਹੋ ਗਏ। ਉਸੇ ਥਾਂ ਤੋਂ ਕੁਝ ਲੋਕਲ ਬੰਦੇ ਆਪਣੀ ਸਾਰੇ ਦਿਨ ਦੀ ਕਿਰਤ ਕਰਕੇ ਵਾਪਸ ਆਪਣੇ ਘਰਾਂ ਨੂੰ ਜਾ ਰਹੇ ਸਨ ਅਤੇ ਸਾਰੇ ਇਸ ਕੋਸ਼ਿਸ਼ ਵਿਚ ਸਨ ਕਿ ਸੂਰਜ ਛਿਪਣ ਤੋਂ ਪਹਿਲਾਂ-ਪਹਿਲਾਂ ਘਰ ਪਹੁੰਚ ਜਾਣ, ਜਿਥੇ ਜਾ ਕੇ ਰਾਤ ਨੂੰ ਪਿੰਡ ਦੇ ਚਾਰੇ ਪਾਸੇ ਵੱਡੀਆਂ ਲੱਕੜਾਂ ਨੂੰ ਅੱਗ ਲਾ ਕੇ ਆਪਣੀ ਰਖਸ਼ਾ ਜੰਗਲੀ ਜਾਨਵਰਾਂ ਤੋਂ ਕਰਿਆ ਕਰਦੇ ਸਨ। ਉਨ੍ਹਾਂ ਨੇ ਬਾਬਾ ਜੀ ਨੂੰ ਦੇਖਿਆ ਅਤੇ ਕਿਹਾ ਕਿ ਬਾਲ ਯੋਗੀ! ਇਸ ਇਲਾਕੇ ਵਿਚ ਇਕੋ ਇਕ ਪਾਣੀ ਪੀਣ ਦਾ ਚਸ਼ਮਾ ਇਹੋ ਹੀ ਹੈ। ਜੰਗਲ ਦੇ ਸਾਰੇ ਜਾਨਵਰ ਰਾਤ ਨੂੰ ਇਥੇ ਪਾਣੀ ਪੀਂਦੇ ਹਨ ਤੁਸੀਂ ਏਸ ਥਾਂ ਨਾ ਬੈਠੋ, ਕੋਈ ਸ਼ੇਰ ਤੁਹਾਨੂੰ ਖਾ ਜਾਵੇਗਾ; ਅਸਾਡੇ ਨਾਲ ਚੱਲੋ। ਅਸੀਂ ਤੁਹਾਨੂੰ ਰਾਤ ਰਹਿਣ ਨੂੰ ਥਾਂ ਦੇਵਾਂਗੇ, ਤੁਸੀਂ ਐਥੇ ਨਾ ਰਹੋ। ਬਾਬਾ ਜੀ ਨੇ ਕਿਹਾ ਕਿ ਪਿਆਰਿਓ! ਮੈਨੂੰ ਕੋਈ ਡਰ ਨਹੀਂ ਹੈ ਕਿਉਂਕਿ ਮੇਰਾ ਪ੍ਰਭੂ ਸਦਾ ਮੇਰੇ ਨਾਲ ਰਹਿੰਦਾ ਹੈ। ਮੈਨੂੰ ਨਾ ਕੋਈ ਖਾ ਸਕਦਾ ਹੈ, ਨਾ ਅੱਗ ਜਲਾ ਸਕਦੀ ਹੈ, ਨਾ ਪਾਣੀ ਡੋਬ ਸਕਦਾ ਹੈ, ਨਾ ਕੋਈ ਸ਼ਸ਼ਤਰ ਕੱਟ ਸਕਦਾ ਹੈ। ਮੇਰਾ ਸਰੂਪ ਇਨ੍ਹਾਂ ਬਿਆਧੀਆਂ ਤੋਂ ਅਪਹੁੰਚ ਹੈ ਤੁਸੀਂ ਫਿਕਰ ਨਾ ਕਰੋ, ਛੇਤੀਂ ਆਪਣੇ ਘਰਾਂ ਨੂੰ ਜਾਓ; ਮੈਂ ਇਸ ਥਾਂ ਹੀ ਬਿਰਾਜਾਂਗਾ। ਰਾਤ ਲੰਘ ਗਈ, ਸਵੇਰਾ ਹੋ ਆਇਆ ਉਹ ਪੇਂਡੂ ਫੇਰ ਟੋਲੀਆਂ ਬਣਾ ਕੇ ਉਚੀ-ਉਚੀ ਅਵਾਜ਼ਾਂ ਦਿੰਦੇ, ਆਪਣੇ ਕੰਮਾਂ ਉਤੇ ਜਾ ਰਹੇ ਸਨ। ਉਨ੍ਹਾਂ ਦੇ ਮਨ ਵਿਚ ਬੜੀ ਜਗਿਆਸਾ ਸੀ ਕਿ ਉਸ ਬਾਲ ਯੋਗੀ ਨੂੰ ਦੇਖੀਏ ਜਿਹੜਾ ਰਾਤ ਐਨੇ ਭਿਆਨਕ ਥਾਂ ਤੇ ਰਹਿਣ ਦਾ ਇਰਾਦਾ ਕਰ ਰਿਹਾ ਸੀ। ਹੈਰਾਨ ਹੋ ਗਏ ਜਦੋਂ ਉਨ੍ਹਾਂ ਨੇ ਦੇਖਿਆ ਕਿ ਬਾਲ ਯੋਗੀ ਤਾਂ ਉਸੇ ਤਰ੍ਹਾਂ ਆਸਣ ਜਮਾਏ ਸਮਾਧੀ ਸਥਿਤ ਬੈਠਾ ਹੈ। ਨੇੜੇ ਆ ਕੇ ਕੀ ਦੇਖਦੇ ਹਨ ਕਿ ਕਈ ਸ਼ੇਰਾਂ ਦੀਆਂ ਪੈੜਾਂ ਉਸ ਦੇ ਇਰਦ-ਗਿਰਦ ਨਜ਼ਰ ਆ ਰਹੀਆਂ ਹਨ। ਉਨ੍ਹਾਂ ਨੇ ਅਨੁਮਾਨ ਲਾ ਲਿਆ ਕਿ ਕਈ ਸ਼ੇਰਾਂ ਨੇ ਇਸਨੂੰ ਸੁੰਘਿਆ, ਪਰ ਖਾਧਾ ਕਿਉਂ ਨਹੀਂ? ਅੰਤ ਆਪਣਾ ਸੰਸਾ ਦੂਰ ਕਰਨ ਵਾਸਤੇ ਉਨ੍ਹਾਂ ਨੇ ਬਾਬਾ ਜੀ ਨੂੰ ਪੁਛਿਆ ਕਿ ਸ਼ੇਰਾਂ ਦੀਆਂ ਪੈੜਾਂ ਤੁਹਾਡੇ ਇਰਦ-ਗਿਰਦ ਹਨ ਕਿਉਂਕਿ ਹਰ ਰੋਜ਼ ਪਾਣੀ ਪੀਣ ਆਇਆ ਕਰਦੇ ਹਨ। ਉਨ੍ਹਾਂ ਨੇ ਤੁਹਾਨੂੰ ਕਿਉਂ ਨਹੀਂ ਖਾਧਾ? ਬਾਬਾ ਜੀ ਨੇ ਕਿਹਾ ਕਿ ਪਿਆਰਿਓ! ਇਥੇ ਇਕੋ ਇਕ ਵਾਹਿਗੁਰੂ ਜੀ

ਪਰੀਪੂਰਨ ਹਨ, ਸ਼ੇਰਾਂ ਵਿਚ ਵੀ ਓਹੀ ਹਨ ਅਤੇ ਮੇਰੇ ਵਿਚ ਵੀ ਓਹੀ ਹਨ। ਜੋ ਵੀ ਦਿਸਦਾ ਹੈ ਇਹ ਸਭ ਵਾਹਿਗੁਰੂ ਜੀ ਦਾ ਹੀ ਸਰੂਪ ਹੈ। ਤੁਸੀਂ ਦੱਸੋ ਕਿ ਜੇ ਤੁਹਾਨੂੰ ਭੁੱਖ ਲਗੀ ਹੋਵੇ ਤਾਂ ਤੁਸੀਂ ਆਪਣੇ ਹੱਥ ਕੱਟ ਕੇ ਖਾ ਲਵੋਂਗੇ? ਉਨ੍ਹਾਂ ਨੇ ਕਿਹਾ, "ਨਹੀਂ।" ਬਾਬਾ ਜੀ ਨੇ ਕਿਹਾ ਕਿ ਸ਼ੇਰ ਵੀ ਮੇਰਾ ਹੀ ਰੂਪ ਹਨ, ਉਹ ਵੀ ਮੈਂ ਹੀ ਹਾਂ। ਮੈਂ ਆਪਣੇ ਆਪ ਨੂੰ ਕਿਵੇਂ ਖਾ ਲੈਂਦਾ। ਵਾਹਿਗੁਰੂ ਜੀ ਨੇ ਇਨ੍ਹਾਂ ਨੂੰ ਵੀ ਸੋਝੀ ਬਖਸ਼ੀ ਹੋਈ ਹੈ ਕਿ ਉਹ ਪ੍ਰਭੂ ਦੇ ਪਿਆਰ ਵਾਲਿਆਂ ਨੂੰ ਕੁਝ ਨਹੀਂ ਕਹਿੰਦੇ। ਇਹੋ ਜਿਹੀਆਂ ਬਹੁਤ ਬਚਿੱਤਰ ਕਥਾਵਾਂ ਹਨ ਜਿਹੜੀਆਂ ਅਨੇਕ ਗੁਰਮੁਖਾਂ ਨੇ ਆਪਣੇ ਜੀਵਨ ਤੇ ਪਰਤਿਆ ਕੇ ਦੇਖੀਆਂ ਹਨ। ਸੋ ਮੇਰਾ ਲਿਖਣ ਤੋਂ ਭਾਵ ਹੈ ਕਿ ਵਾਹਿਗੁਰੂ ਜੀ ਨੇ ਅਨੇਕ ਕਿਸਮ ਦੀ ਰਚਨਾ ਕੀਤੀ ਤੇ ਅਸੀਂ ਉਨ੍ਹਾਂ ਦੇ ਮਨਾਂ ਦੀ ਹਾਲਤ ਨਹੀਂ ਜਾਣਦੇ, ਉਨ੍ਹਾਂ ਵਿਚ ਕੀ-ਕੀ ਗੁਣ ਹਨ। ਪਸ਼ੂਆਂ ਨੂੰ ਸੋਝੀ ਦਿਤੀ ਹੈ ਕਿ ਉਹ ਐਸੀ ਚੀਜ਼ ਬਿਲਕੁਲ ਨਹੀਂ ਖਾਂਦੇ ਜਿਹੜੀ ਉਨ੍ਹਾਂ ਨੂੰ ਸਰੀਰਕ ਤੌਰ ਤੇ ਰੋਗੀ ਕਰ ਦੇਵੇ। ਆਪਣੇ ਜੀਵਨ ਨਿਯਮਾਂ ਦੀ ਪੂਰੀ ਤਰ੍ਹਾਂ ਨਾਲ ਪਾਲਣਾ ਕਰਦੇ ਹਨ। ਐਸੀਆਂ ਜੂਨਾਂ, ਜਿਨਸਾਂ ਅਨੁਭਵੀ ਮਹਾਂਪੁਰਸ਼ਾਂ ਨੇ 84 ਲੱਖ ਗਿਣੀਆਂ ਹਨ। ਇਨ੍ਹਾਂ ਸਾਰੀਆਂ ਵਿਚੋਂ ਮਾਨਸ ਸਰੀਰ ਨੂੰ ਵਡਿਆਈ ਦਿਤੀ ਹੈ ਕਿ ਇਹ ਸਰੀਰ ਸਭ ਤੋਂ ਉਤਮ ਹੈ ਅਤੇ ਨਾਲ ਹੀ ਸਰਦਾਰੀ ਭੀ ਮਨੁੱਖ ਨੂੰ ਦਿਤੀ ਗਈ ਹੈ। ਉਹ ਦੂਸਰੀਆਂ ਜੂਨਾਂ ਤੋਂ ਕੰਮ ਲੈ ਸਕਦਾ ਹੈ ਪਰ ਉਹ ਜੂਨਾਂ ਆਦਮੀ ਤੋਂ ਕੰਮ ਨਹੀਂ ਲੈ ਸਕਦੀਆਂ ਕਿਉਂਕਿ ਇਹ ਉਨ੍ਹਾਂ ਦਾ ਸਰਦਾਰ ਹੈ।

***ਅਵਰ ਜੋਨਿ ਤੇਰੀ ਪਨਿਹਾਰੀ॥***
***ਇਸੁ ਧਰਤੀ ਮਹਿ ਤੇਰੀ ਸਿਕਦਾਰੀ॥***
***ਸੁਇਨਾ ਰੂਪਾ ਤੁਝ ਪਹਿ ਦਾਮ॥***
***ਸੀਲੁ ਬਿਗਾਰਿਓ ਤੇਰਾ ਕਾਮ॥*** *ਪੰਨਾ – 374*

ਮਾਨਸ ਜੂਨ ਨੂੰ ਦੇਵੀ ਦੇਵਤੇ ਵੀ ਲੋਚਦੇ ਹਨ ਕਿਉਂਕਿ ਸਾਰੀ ਰਚਨਾ ਵਿਚ ਇਕੋ ਇਕ ਮਾਨਸ ਜਾਤ ਹੀ ਹੈ ਜਿਸ ਵਿਚ ਪ੍ਰਭੂ ਦੀ ਪ੍ਰਾਪਤੀ ਹੋ ਸਕਦੀ ਹੈ। ਦੇਵਤਿਆਂ ਪਾਸ ਅਸੰਖ ਸੁੱਖ ਹਨ, ਅਸੰਖ ਭੋਗ ਹਨ, ਬੇਅੰਤ ਸ਼ਕਤੀ ਹੈ, ਸਰੀਰਕ ਦੁਖ ਕੋਈ ਵੀ ਨਹੀਂ ਹੈ ਪਰ ਉਹ ਪ੍ਰਭੂ ਦੇ ਦਰਸ਼ਨ ਨਹੀਂ ਕਰ ਸਕਦੇ। ਐਸਾ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ –

***ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥***
***ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥***
***ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥***
***ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥***
*ਪੰਨਾ – 7*

ਉਹ ਪ੍ਰਭੂ ਦੇ ਦਰਸ਼ਨ, ਪੂਰਨ ਮਹਾਂਪੁਰਸ਼ ਜੋ ਵਾਹਿਗੁਰੂ ਜੀ ਨਾਲ ਪੂਰੀ ਤਰ੍ਹਾਂ ਅਭੇਦ ਹੋ ਚੁੱਕੇ ਹਨ, ਜਿਨ੍ਹਾਂ ਨੂੰ ਅਸੀਂ ਬ੍ਰਹਮਗਿਆਨੀ ਆਖਦੇ ਹਾਂ, ਉਨ੍ਹਾਂ ਰਾਹੀਂ ਹੀ, ਕਰਨ ਦਾ ਜਤਨ ਕਰਦੇ ਹਨ ਕਿਉਂਕਿ –

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥*** *ਪੰਨਾ – 273*

ਇਹ ਮਾਨਸ ਸਰੀਰ ਵਿਚ ਵਾਹਿਗੁਰੂ ਜੀ ਨੇ ਜਿਥੇ ਆਪਣਾ ਨਿਵਾਸ ਕੀਤਾ ਹੋਇਆ ਹੈ ਉਥੇ ਦਰਸ਼ਨ ਦੇਣ ਲਈ ਬਖਸ਼ਿਸ਼ ਕਰਦਿਆਂ ਦਸਮ ਦੁਆਰ ਨੂੰ ਪੁੱਜਣ ਦਾ ਰਾਹ ਭੀ ਰੱਖਿਆ ਹੋਇਆ ਹੈ, ਜੋ ਮਾਨਸ ਸਰੀਰ ਵਿਚ ਗੁਪਤ ਹੈ। ਪੂਰਨ ਮਹਾਂਪੁਰਸ਼ਾਂ ਦੀ ਸੰਗਤ ਅਤੇ ਪੂਰੇ ਸਤਿਗੁਰੂ ਦੇ ਮਿਲਾਪ ਤੋਂ ਬਿਨਾਂ ਉਸ ਦੀ ਸੋਝੀ ਹੋਣੀ ਅਤਿ ਮੁਸ਼ਕਿਲ ਹੈ; ਪਹੁੰਚਿਆ ਨਹੀਂ ਜਾ ਸਕਦਾ। ਫੁਰਮਾਨ ਹੈ –

*ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ।।*
*ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ।।*
*ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ।।*
*ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ।।*
*ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ।।*
*ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ।।* *ਪੰਨਾ – 954*

ਇਕ ਹੋਰ ਥਾਂ ਗੁਰੂ ਮਹਾਰਾਜ ਸਪਸ਼ਟ ਕਰਦੇ ਹਨ –

*ਕਾਇਆ ਨਗਰੁ ਨਗਰ ਗੜ ਅੰਦਰਿ।।*
*ਸਾਚਾ ਵਾਸਾ ਪੁਰਿ ਗਗਨੰਦਰਿ।।*
*ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ।।*
*ਅੰਦਰਿ ਕੋਟ ਛਜੇ ਹਟਨਾਲੇ।। ਆਪੇ ਲੇਵੈ ਵਸਤੁ ਸਮਾਲੇ।*
*ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ।।*
*ਭੀਤਰਿ ਕੋਟ ਗੁਫਾ ਘਰ ਜਾਈ।। ਨਉ ਘਰ ਥਾਪੇ ਹੁਕਮਿ ਰਜਾਈ।।*
*ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ।।*
*ਪੰਨਾ – 1033*

ਆਦਮੀ ਦਾ ਜੋ ਪ੍ਰਮ ਮਨੋਰਥ ਹੈ ਕੇਵਲ ਪ੍ਰਭੂ ਪ੍ਰਾਪਤੀ ਹੈ। ਹੋਰ ਮਾਇਕ ਕੰਮਾਂ ਨੂੰ ਗੁਰੂ ਮਹਾਰਾਜ ਜੀ ਨੇ ਕੋਈ ਵੀ ਮਹੱਤਤਾ ਨਹੀਂ ਦਿਤੀ ਅਤੇ ਇਨ੍ਹਾਂ ਦੁਨਿਆਵੀ ਕੰਮਾਂ ਨੂੰ ਆਪ ਫਜ਼ੂਲ (**worthless**) ਆਖਦੇ ਹਨ।

*ਭਈ ਪਰਾਪਤਿ ਮਾਨੁਖ ਦੇਹੁਰੀਆ।।*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।।*
*ਅਵਰਿ ਕਾਜ ਤੇਰੈ ਕਿਤੈ ਨ ਕਾਮ।।*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ।।* *ਪੰਨਾ – 12*

ਸੋਝੀ ਵਾਲਿਆਂ ਨੂੰ ਸਾਧੂ ਦੀ ਸੰਗਤ ਪ੍ਰਾਪਤ ਹੋ ਜਾਂਦੀ ਹੈ ਜਿਨ੍ਹਾਂ ਨੂੰ ਮਿਲ ਕੇ ਉਹ ਪ੍ਰਭੂ ਦੀ ਖੋਜ ਵਿਚ ਲਗ ਜਾਂਦੇ ਹਨ ਅਤੇ ਲਗਨ ਲਗ ਜਾਂਦੀ ਹੈ ਕਿ ਇਸੇ ਜਨਮ ਵਿਚ ਮੈਂ ਪ੍ਰਭੂ ਦੇ ਦਰ ਤਕ ਪਹੁੰਚ ਜਾਵਾਂ। ਐਸਾ ਨਾ ਹੋਵੇ ਕਿ ਮੇਰਾ ਸਰੀਰ ਛੁਟ ਜਾਵੇ ਅਤੇ ਮੈਂ ਆਪਣੇ ਮਨੋਰਥ ਨੂੰ ਪ੍ਰਾਪਤ ਨਾ ਕਰ ਸਕਾਂ। ਸਾਧੂ ਦੀ ਸੰਗਤ ਕਰਦਾ ਹੈ, ਉਸੇ ਥਾਂ ਤੇ ਲਗਨ ਲਗਦੀ ਹੈ ਪ੍ਰਭੂ ਦੇ ਮਿਲਾਪ ਦੀ ਲੋਚਾ ਅੰਦਰ ਜਾਗਦੀ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਿਸ ਪ੍ਰੇਮੀ ਦੇ ਅੰਦਰ ਦਰਸ਼ਨਾਂ ਦੀ ਅਭਿਲਾਸ਼ਾ ਜਾਗ ਪਵੇ, ਅਸੀਂ ਉਸ ਦੇ ਬਲਿਹਾਰ ਜਾਂਦੇ ਹਾਂ –



Sri Satguru Jagjit Singh Ji eLibrary NamdhariElibrary@gmail.com

*ਜਿਸੁ ਜਨ ਕਉ ਪ੍ਰਭ ਦਰਸ ਪਿਆਸਾ॥*
*ਨਾਨਕ ਤਾ ਕੈ ਬਲਿ ਬਲਿ ਜਾਸਾ॥* ***ਪੰਨਾ - 266***

ਸੰਤਾਂ ਦੀ ਸੰਗਤ ਕਰਦਿਆਂ ਕਰਦਿਆਂ ਵੈਰਾਗ ਹੋ ਜਾਇਆ ਕਰਦਾ ਹੈ, ਦੁਨਿਆਵੀ ਪਦਾਰਥਾਂ ਨਾਲ ਪਕੜ ਘਟਦੀ ਚਲੀ ਜਾਂਦੀ ਹੈ। ਪਰਿਵਾਰ ਦਾ ਮੋਹ ਜੋ ਜਨਮਾਂ ਜਨਮਾਂਤਰਾਂ ਵਿਚ ਘੁਮੇਟਣੀਆਂ ਦੇਣ ਨੂੰ ਸਮਰੱਥ ਹੈ, ਘਟਦਾ ਜਾਂਦਾ ਹੈ; ਅੰਦਰ ਬਿਰਹਾ ਜਾਗ ਪੈਂਦਾ ਹੈ। ਉਸ ਵੇਲੇ ਵੈਰਾਗ ਵਿਚ ਪ੍ਰਭੂ ਅੱਗੇ ਤਰਲੇ ਭਰੀਆਂ ਬੇਨਤੀਆਂ ਕਰਦਾ ਹੈ -

***ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ॥***
***ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ॥ ਪੰਨਾ - 1094***

ਜਿਉਂ-ਜਿਉਂ ਖਿੱਚ ਵਧਦੀ ਹੈ ਨੇਤਰਾਂ ਵਿਚ ਹੰਝੂ ਵਗ ਤੁਰਦੇ ਹਨ। ਗੁਰੂ ਮਹਾਰਾਜ ਜੀ ਇਸ ਭਾਵ ਨੂੰ ਪ੍ਰਗਟ ਕਰਦੇ ਫੁਰਮਾਨ ਕਰਦੇ ਹਨ -

***ਸਤਿਗੁਰੁ ਦਇਆ ਕਰੇ ਪ੍ਰਭੁ ਮੇਲੇ***
***ਮੈ ਤਿਸੁ ਆਗੈ ਸਿਰੁ ਕਟਿ ਕਟਿ ਪਈਆ॥ ਪੰਨਾ - 836***

ਵੱਡੀ ਤੋਂ ਵੱਡੀ ਕੁਰਬਾਨੀ ਦੇਣ ਨੂੰ ਤਤਪਰ ਰਹਿੰਦਾ ਹੈ ਕਿਉਂਕਿ ਪ੍ਰੇਮ ਦੀ ਖਿੱਚ ਅੰਦਰ ਜਾਗ ਪਈ ਹੈ -

***ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ।***
***ਚਕਵੀ ਸੂਰਜ ਹੇਤ ਹੈ ਮਿਲ ਹੋਣ ਸੁਖਾਲੇ।***
***ਨੇਹੁੰ ਕਵਲ ਜਲ ਜਾਣੀਐ ਖਿੜ ਮੂੰਹ ਵਖਾਲੇ।***
***ਮੋਰ ਬਬੀਹੇ ਬੋਲਦੇ ਦੇਖ ਬੱਦਲ ਕਾਲੇ।***
***ਨਾਰਿ ਭਤਾਰ ਪਿਆਰ ਹੈ ਮਾਂ ਪੁੱਤ ਸਮ੍ਹਾਲੇ।***
***ਪੀਰ ਮੁਰੀਦਾਂ ਪਿਰਹੜੀ ਓਹ ਨਿਬਹੈ ਨਾਲੇ॥***
***ਭਾਈ ਗੁਰਦਾਸ ਜੀ, ਵਾਰ - 27/4***

ਅੰਦਰ ਬਿਰਹੁ ਦੀ ਪੀੜਾ ਉਠਦੀ ਹੈ -

***ਰੋਮਿ ਰੋਮਿ ਮਨਿ ਤਨਿ ਇਕ ਬੇਦਨ***
***ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ॥***
***ਬੈਦਕ ਨਾਟਿਕ ਦੇਖਿ ਭੁਲਾਨੇ***
***ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ॥***
***ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ***
***ਜਿਉ ਬਿਨੁ ਅਮਲੈ ਅਮਲੀ ਮਰਿ ਗਈਆ॥***
***ਜਿਨ ਕਉ ਪਿਆਸ ਹੋਇ ਪ੍ਰਭ ਕੇਰੀ***
***ਤਿਨ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ॥ ਪੰਨਾ - 836***

ਇਸ ਬਿਰਹੁ ਦੀ ਅਵਸਥਾ ਵਿਚ ਕੇਵਲ ਸਤਿਗੁਰੂ ਜੀ ਹੀ ਸਹਾਇਤਾ ਕਰ ਸਕਦੇ ਹਨ।

***ਕੋਈ ਆਨਿ ਆਨਿ ਮੇਰਾ ਪ੍ਰਭੂ ਮਿਲਾਵੈ***
***ਹਉ ਤਿਸੁ ਵਿਟਹੁ ਬਲਿ ਬਲਿ ਘੁਮਿ ਗਈਆ॥***



Sri Satguru Jagjit Singh Ji eLibrary NamdhariElibrary@gmail.com

*ਅਨੇਕ ਜਨਮ ਕੇ ਵਿਛੁੜੇ ਜਨ ਮੇਲੇ*
*ਜਾ ਸਤਿ ਸਤਿ ਸਤਿਗੁਰ ਸਰਣਿ ਪਵਈਆ॥ ਪੰਨਾ - 836*

ਪਰ ਆਵਾਜ਼ ਆਉਂਦੀ ਹੈ ਕਿ ਪਿਆਰਿਆ! ਕਿਉਂ ਕਿਸੇ ਨੂੰ ਦੋਸ਼ ਦਿੰਦਾ ਹੈਂ, ਵਿਛੋੜਾ ਤੇਰੇ ਕਰਮਾਂ ਨੇ ਹੀ ਪਾਇਆ ਹੋਇਆ ਹੈ। ਤੂੰ ਅਰਦਾਸ ਕਰਦਾ ਰਹਿ, ਦਇਆਲ ਹੋਵੇਗਾ ਉਹ ਤੈਨੂੰ ਜ਼ਰੂਰ ਮੇਲ ਲਵੇਗਾ।

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*
*ਪੰਨਾ - 133*

ਮਹਾਂਪੁਰਸ਼ ਫੁਰਮਾਨ ਕਰਦੇ ਹਨ ਕਿ ਪਿਆਰਿਆ! ਤੇਰੇ ਕਰਮਾਂ ਨੇ ਹੀ ਵਿਛੋੜਾ ਪਾਇਆ ਹੋਇਆ ਹੈ, ਵਾਹਿਗੁਰੂ ਜੀ ਤਾਂ ਤੇਰੇ ਨਾਲ ਰਹਿੰਦੇ ਹਨ, ਤੇਰੇ ਅੰਦਰ ਵਸਦੇ ਹਨ ਪਰ ਤੂੰ ਆਪਣੀ ਹੋਂਦ ਦੀ ਕੰਧ ਬਣਾ ਕੇ ਆਪਣੇ ਆਪ ਨੂੰ ਵਖ ਕਰ ਲਿਆ ਹੈ ਅਤੇ ਮਾਇਆ ਦੀ ਨੀਂਦ ਵਿਚ ਸੌਂ ਕੇ ਸੁਪਨੇ ਲੈ ਰਿਹਾ ਹੈਂ।

*ਏਕਾ ਸੇਜ ਵਿਛੀ ਧਨ ਕੰਤਾ॥*
*ਧਨ ਸੂਤੀ ਪਿਰੁ ਸਦ ਜਾਗੰਤਾ॥*
*ਪੀਓ ਮਦਰੋ ਧਨ ਮਤਵੰਤਾ॥*
*ਧਨ ਜਾਗੈ ਜੇ ਪਿਰੁ ਬੋਲੰਤਾ॥ ਪੰਨਾ - 737*

ਠੀਕ ਹੈ ਤੇਰੀ ਉਡੀਕ ਤੋਂ ਕੁਰਬਾਨ ਹਾਂ ਪਰ ਜਦੋਂ ਤਕ ਤੂੰ ਸਮਰੱਥ ਸਤਿਗੁਰੂ ਦੀ ਸ਼ਰਨ ਵਿਚ ਨਹੀਂ ਜਾਂਦਾ ਅਤੇ ਉਨ੍ਹਾਂ ਤੋਂ ਮੰਤ੍ਰ ਪ੍ਰਾਪਤ ਕਰਕੇ ਘਾਲ ਕਮਾਈ ਨਹੀਂ ਕਰਦਾ, ਆਪਣੇ ਗੁਰੂ ਨੂੰ ਪ੍ਰਸੰਨ ਨਹੀਂ ਕਰ ਲੈਂਦਾ; ਇਹ ਕੰਧ ਨਹੀਂ ਟੁਟਣੀ ਭਾਵੇਂ ਤੂੰ ਪ੍ਰਮੇਸ਼ਰ ਦੇ ਬਿਲਕੁਲ ਨਾਲ ਹੀ ਰਹਿੰਦਾ ਹੈਂ ਪਰ ਇਕ ਪਤਲਾ ਪਰਦਾ ਵਿਚਾਲੇ ਹੋਣ ਕਰਕੇ ਤੂੰ ਮਿਲ ਨਹੀਂ ਸਕਦਾ-

*ਧਨ ਪਿਰ ਕਾ ਇਕ ਹੀ ਸੰਗਿ ਵਾਸਾ*
*ਵਿਚਿ ਹਉਮੈ ਭੀਤਿ ਕਰਾਰੀ॥*
*ਗੁਰਿ ਪੂਰੈ ਹਉਮੈ ਭੀਤਿ ਤੋਰੀ*
*ਜਨ ਨਾਨਕ ਮਿਲੇ ਬਨਵਾਰੀ॥ ਪੰਨਾ - 1263*

*ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥*
*ਭਾਂਭੀਰੀ ਕੇ ਪਾਤ ਪਾਰਦੋ ਬਿਨੁ ਪੇਖੇ ਦੂਰਾਇਓ॥ ਪੰਨਾ - 624*

ਸੋ ਇਸ ਤਰ੍ਹਾਂ ਦੇ ਨਾਲ ਕਿਸੇ ਗੁਰਮੁਖ ਨੂੰ ਸੋਝੀ ਆ ਜਾਂਦੀ ਹੈ। ਪਰ ਬਹੁਤ ਸਾਰੇ ਘੋਰ ਤਪ ਕਰਦੇ ਹਨ, ਸਰੀਰ ਸੁੱਕ ਜਾਂਦੇ ਹਨ। ਦਸਦੇ ਹਨ ਕਿ ਬਾਬਾ ਫਰੀਦ ਜੀ ਨੇ ਘੋਰ ਤਪ ਕੀਤਾ, ਸਰੀਰ ਸੁੱਕ ਗਿਆ ਪਰ ਅਜੇ ਤਕ ਆਪਣੇ ਪ੍ਰੀਤਮ ਦੀ ਨਾ ਹੀ ਕੋਈ ਖਬਰ ਸੁਣੀ ਅਤੇ ਨਾ ਹੀ ਉਸ ਦਾ ਮਿਲਾਪ ਹੋਇਆ, ਬੇਬਸ ਹੋਏ ਹੋਏ ਫਰੀਦ ਜੀ ਆਪਣੇ ਭਾਵ ਇਸ ਤਰ੍ਹਾਂ ਪ੍ਰਗਟ ਕਰਦੇ ਹਨ -

*ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥*
*ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥ ਪੰਨਾ - 1382*

ਸਰੀਰ ਹੋਰ ਸੁੱਕ ਗਿਆ, ਕਾਂਵਾਂ ਨੇ ਉਸਨੂੰ ਮੁਰਦਾ ਜਾਣ ਕੇ ਤਲੀਆਂ ਦੇ ਵਿਚੋਂ ਮਾਸ ਕੱਢਣਾ ਸ਼ੁਰੂ ਕਰ ਦਿਤਾ ਪਰ ਬਾਬਾ ਜੀ ਨੂੰ ਅਜੇ ਵੀ ਆਸ



Sri Satguru Jagjit Singh Ji eLibrary NamdhariElibrary@gmail.com

ਹੈ ਕਿ ਮੇਰਾ ਪ੍ਰਭੂ! ਮੇਰੇ ਦੁਖਾਂ ਨੂੰ ਅਨੁਭਵ ਕਰਕੇ, ਮੇਰੀ ਅਸਹਿ ਪੀੜਾ ਨੂੰ ਜਾਣ ਕੇ ਮੈਨੂੰ ਜ਼ਰੂਰ ਮੇਲ ਲਵੇਗਾ। ਫੁਰਮਾਨ ਕਰਦੇ ਹਨ -

***ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ॥***
***ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥***

***ਪੰਨਾ - 1382***

ਆਵਾਜ਼ ਆਈ -

***ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥***
***ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥ ਪੰਨਾ - 1378***

ਜਾਹ ਕਿਸੇ ਮੁਰਸ਼ਦੇ ਕਾਮਲ ਦੀ ਸ਼ਰਨ ਵਿਚ, ਜਿਹੜਾ ਆਪ ਮਿਲਿਆ ਹੋਇਆ ਹੈ, ਉਹ ਤੈਨੂੰ ਭੇਤ ਦੇ ਦੇਵੇਗਾ ਕਿ ਵਾਹਿਗੁਰੂ ਜੀ ਤਾਂ ਅੰਗ ਸੰਗ ਸਦਾ ਹੀ ਦਿਆਲਤਾ ਨਾਲ ਤੇਰਾ ਇੰਤਜ਼ਾਰ ਕਰ ਰਹੇ ਹਨ ਪਰ ਮੁਰਸ਼ਦੇ ਕਾਮਲ ਤੋਂ ਬਿਨਾਂ ਤੂੰ ਪਹੁੰਚ ਨਹੀਂ ਸਕਣਾ। ਉਸ ਦੇ ਅੰਦਰ ਪ੍ਰਭੂ ਨੂੰ ਮੇਲਣ ਦੀ ਸਮਰਥਾ ਹੋਇਆ ਕਰਦੀ ਹੈ -

***ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥***
***ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥***

***ਪੰਨਾ - 205***

ਤੇਰੇ ਉਤੇ ਗੁਰੂ ਤਰੁਠੇਗਾ, ਮੁਰਸ਼ਦ ਦੀ ਖੁਸ਼ੀ ਹਾਸਲ ਹੋਵੇਗੀ, ਉਹ ਇਸ ਸਰੀਰ ਵਿਚੋਂ ਤੈਨੂੰ ਉਹ ਘਰ ਦਿਖਾ ਦੇਵੇਗਾ ਜਿਥੇ ਵਿਸਮਾਦ ਹੀ ਵਿਸਮਾਦ ਹੈ, ਮਹਾਨ ਅਨੰਦ ਹੀ ਅਨੰਦ ਹੈ, ਜਿਸ ਥਾਂ ਦੇ ਉਤੇ ਤਾਰ ਘੋਰ ਸਦਾ ਹੀ ਆਪਣੀਆਂ ਧੁਨੀਆਂ ਵਿਚ ਮਸਤ ਰਖਦੇ ਹਨ, ਉਹ ਤੈਨੂੰ ਵਾਦੀ-ਏ-ਹੈਰਾਨ (ਵਿਸਮਾਦ) ਦੀ ਝਾਤੀ ਦਿਵਾ ਦੇਵੇਗਾ। ਜਾਹ, ਮੁਰਸ਼ਦੇ ਕਾਮਲ ਨੂੰ ਢੂੰਡ।

***ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥***
***ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥***
***ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥***
***ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥***
***ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ॥***
***ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ॥***
***ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ॥***
***ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥***

***ਪੰਨਾ - 1291***

ਸੋ ਗੁਰਮੁਖ ਦੀ ਮਦਦ ਨਾਲ ਇਸ ਘਰ ਦਾ ਵਾਸਾ ਮਿਲ ਜਾਵੇਗਾ। ਤੂੰ ਪ੍ਰਵਾਨ ਹੋ ਜਾਵੇਂਗਾ। ਪੰਚ ਪਰਵਾਨ ਅਤੇ ਪੰਚ ਪਰਧਾਨ ਵਿਚ ਤੇਰੀ ਸ਼ਮੂਲੀਅਤ ਹੋ ਜਾਵੇਗੀ, ਤੂੰ ਭਾਗਸ਼ਾਲੀ ਹੋ ਜਾਵੇਂਗਾ ਪਰ ਸ਼ਬਦ ਦੀ ਖੋਜ ਤੋਂ ਬਿਨਾਂ ਆਪਣੇ ਇਸ ਘਰ ਦੀ ਪ੍ਰਾਪਤੀ ਨਹੀਂ ਹੋ ਸਕਦੀ।

***ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥***
***ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥ ਪੰਨਾ-1291***



Sri Satguru Jagjit Singh Ji eLibrary NamdhariElibrary@gmail.com

ਹੁਣ ਇਹ ਭਟਕਦਾ ਜਗਿਆਸੂ, ਪ੍ਰਭੂ ਦੇ ਦਰ ਉਤੇ ਪ੍ਰਵਾਨ ਹੋ ਗਿਆ ਅਤੇ ਪਿਆਰੇ ਦਾ ਸੰਗ ਪ੍ਰਾਪਤ ਹੋ ਗਿਆ, ਹੁਣ ਇਨ੍ਹਾਂ ਦੀ ਮਹਿਮਾ ਕੌਣ ਕਰ ਸਕੇ ?

*ਸਾਧ ਕੀ ਮਹਿਮਾ ਬੇਦ ਨ ਜਾਨਹਿ।।*
*ਜੇਤਾ ਸੁਨਹਿ ਤੇਤਾ ਬਖਿਆਨਹਿ।।*
*ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ।।*
*ਸਾਧ ਕੀ ਉਪਮਾ ਰਹੀ ਭਰਪੂਰਿ।।*
*ਸਾਧ ਕੀ ਸੋਭਾ ਕਾ ਨਾਹੀ ਅੰਤ।।*
*ਸਾਧ ਕੀ ਸੋਭਾ ਸਦਾ ਬੇਅੰਤ।।*
*ਸਾਧ ਕੀ ਸੋਭਾ ਊਚ ਤੇ ਊਚੀ।।*
*ਸਾਧ ਕੀ ਸੋਭਾ ਮੂਚ ਤੇ ਮੂਚੀ।।*
*ਸਾਧ ਕੀ ਸੋਭਾ ਸਾਧ ਬਨਿ ਆਈ।।*
*ਨਾਨਕ ਸਾਧ ਪ੍ਰਭ ਭੇਦੁ ਨ ਭਾਈ।।* *ਪੰਨਾ – 272*

ਗੁਰੂ ਮਹਾਰਾਜ ਜੀ ਇਸ ਅਵਸਥਾ ਨੂੰ ਮੰਘਰ ਦੇ ਮਹੀਨੇ ਰਾਹੀਂ ਪ੍ਰਗਟ ਕਰਦੇ ਹੋਏ ਫੁਰਮਾਨ ਕਰਦੇ ਹਨ –

*ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ।।*
*ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ।।*

*ਪੰਨਾ – 135*

ਰਾਮ ਅੰਦਰੋਂ ਹੀ ਪ੍ਰਗਟ ਹੋ ਗਿਆ, 'ਮੈਂ' ਦਾ ਪੂਰੀ ਤਰ੍ਹਾਂ ਨਾਲ ਨਾਸ਼ ਹੋ ਗਿਆ, ਹੁਣ 'ਮੈਂ'–'ਮੈਂ' ਨਾ ਰਹੀ, 'ਮੈਂ' 'ਤੂੰ' ਬਣ ਗਈ, 'ਤੂੰ' ਮੈਂ ਬਣ ਗਈ; ਮਹਾਨ ਅਨੰਦ ਦੀ ਪ੍ਰਾਪਤੀ ਹੋ ਗਈ। ਹੁਣ ਪ੍ਰਵਾਨ ਹੋਈਆਂ ਸਹੇਲੀਆਂ ਦਾ ਸੰਗ ਮਿਲ ਗਿਆ।

*ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ।।*
*ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ।।*

*ਪੰਨਾ – 135*

ਇਸ ਮਿਲਾਪ ਤੋਂ ਵਿਹੂਣੇ ਜੀਵ, ਸੰਤਾਂ ਦੀ ਸੰਗਤ ਤੋਂ ਹੀਣੇ ਇਕੱਲੇ ਭਟਕ ਰਹੇ ਹਨ। ਮਾਇਆ ਦੇ ਦੁਖਾਂ ਸੁਖਾਂ ਦੇ ਥਪੇੜ ਖਾਂਦੇ ਹੋਏ ਬੇਹੋਸ਼ੀ ਦੀ ਹੱਦ ਤਕ ਪਹੁੰਚੇ ਹੋਏ ਹਨ ਅਤੇ ਜਮਾਂ ਦੇ ਵਸ ਪੈਂਦੇ ਹਨ, ਨਰਕਾਂ ਦੇ ਦੁਖ ਭੋਗਦੇ ਹਨ ਕਿਉਂਕਿ ਉਨ੍ਹਾਂ ਨੇ ਗੁਰੂ ਦੀ ਸੱਚ ਦੀ ਅਵਾਜ਼ ਨੂੰ ਸ੍ਰਵਣ ਨਾ ਕੀਤਾ।

*ਗੁਰ ਸੇਵਾ ਤੇ ਭਗਤਿ ਕਮਾਈ।।*
*ਤਬ ਇਹ ਮਾਨਸ ਦੇਹੀ ਪਾਈ।।*
*ਇਸ ਦੇਹੀ ਕਉ ਸਿਮਰਹਿ ਦੇਵ।।*
*ਸੋ ਦੇਹੀ ਭਜੁ ਹਰਿ ਕੀ ਸੇਵ।।*
*ਭਜਹੁ ਗੁੋਬਿੰਦ ਭੂਲਿ ਮਤ ਜਾਹੁ।।*

*ਮਾਨਸ ਜਨਮ ਕਾ ਏਹੀ ਲਾਹੁ॥*
*ਜਬ ਲਗੁ ਜਰਾ ਰੋਗੁ ਨਹੀ ਆਇਆ॥*
*ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥*
*ਜਬ ਲਗੁ ਬਿਕਲ ਭਈ ਨਹੀ ਬਾਨੀ॥*
*ਭਜਿ ਲੇਹਿ ਰੇ ਮਨ ਸਾਰਿਗਪਾਨੀ॥*
*ਅਬ ਨ ਭਜਸਿ ਭਜਸਿ ਕਬ ਭਾਈ॥*
*ਆਵੈ ਅੰਤੁ ਨ ਭਜਿਆ ਜਾਈ॥*
*ਜੋ ਕਿਛੁ ਕਰਹਿ ਸੋਈ ਅਬ ਸਾਰੁ॥*
*ਫਿਰਿ ਪਛੁਤਾਹੁ ਨ ਪਾਵਹੁ ਪਾਰੁ॥* *ਪੰਨਾ – 1159*

ਸੋ ਇਸ ਤਰ੍ਹਾਂ ਨਾਲ ਸਾਧੂਆਂ ਦੀ ਸੰਗਤ ਤੋਂ ਵਿਹੂਣਾ ਹੋ ਕੇ ਮਾਇਆ ਦੇ ਮੰਡਲ ਵਿਚ ਕੋਈ ਵੀ ਮਿਤ੍ਰ ਨਾ ਬਣ ਸਕਿਆ ਕਿਉਂਕਿ ਉਹ ਗਰਜਾਂ ਦੀ ਦੁਨੀਆਂ ਹੈ। ਆਪਣੇ ਸੁਖਾਂ ਨੂੰ ਮੁੱਖ ਰੱਖਣ ਵਾਲੀ ਦੁਨੀਆਂ ਹੈ, ਸੁਖਾਂ ਵਿਚ ਸਾਰੇ ਸੰਗੀ ਬਣਦੇ ਹਨ ਪਰ ਦੁਖਾਂ ਵਿਚ ਕੋਈ ਨਹੀਂ ਬਣਦਾ। ਇਸਨੂੰ ਧਿਆਨ ਨਾ ਆਇਆ ਕਿ ਸਾਧੂ ਸੱਚੇ ਮਿਤਰ ਹੁੰਦੇ ਹਨ ਜਿਹੜੇ ਇਥੇ ਵੀ ਸਹਾਇਤਾ ਕਰਦੇ ਹਨ ਤੇ ਦਰਗਾਹ ਵਿਚ ਉਨ੍ਹਾਂ ਦਾ ਹੱਥ ਪਹੁੰਚਦਾ ਹੈ –

*ਮਨਮੁਖ ਅਗੈ ਲੇਖਾ ਮੰਗੀਐ ਬਹੁਤੀ ਹੋਵੈ ਮਾਰ॥*
*ਗੁਰਮੁਖਿ ਪਤਿ ਸਿਉ ਲੇਖਾ ਨਿਬੜੈ ਬਖਸੇ ਸਿਫਤਿ ਭੰਡਾਰ॥*
*ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ॥*
*ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀਵਾਰ॥ ਪੰਨਾ – 1281*

ਪੂਰੇ ਸਤਿਗੁਰੂ ਦਾ ਮਿਲਾਪ ਨਾ ਹੋਣ ਕਰਕੇ ਮਾਇਆ ਮੰਡਲ ਦੇ ਭਿਆਨਕ ਜੰਗਲ ਵਿਚ ਜੀਵ ਇਕੱਲਾ ਭਟਕ ਰਿਹਾ ਹੈ ਅਤੇ ਜਨਮ ਮਰਨ ਦੇ ਚੱਕਰ ਵਿਚ ਘੁਮੇਟਣੀਆਂ ਖਾ ਰਿਹਾ ਹੈ।

*ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ॥*
*ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥*
*ਪੰਨਾ – 135*

ਬਾਬਾ ਫਰੀਦ ਜੀ ਮੁਰਸ਼ਦੇ ਕਾਮਲ ਦੀ ਸ਼ਰਨ ਵਿਚ ਜਾ ਕੇ ਆਪਣਾ ਸਰਬੰਸ ਮੁਰਸ਼ਦ ਦੇ ਚਰਨਾਂ ਵਿਚ ਭੇਟ ਕਰਕੇ, ਗਾਖੜੀ ਸੇਵਾ ਕਰ ਰਹੇ ਹਨ। ਅੰਤ ਮੁਰਸ਼ਦ ਨੂੰ ਪ੍ਰਸੰਨ ਕਰ ਲਿਆ, ਉਸਨੇ ਪ੍ਰਭੂ ਦੇ ਦੁਆਰੇ ਦੀ ਚਾਬੀ ਲਾ ਕੇ ਬਜਰ ਕਪਾਟ ਖੋਲ੍ਹ ਦਿਤੇ। ਪ੍ਰਭੂ ਦੇ ਦਰ ਤੇ ਪ੍ਰਵਾਨ ਹੋ ਗਿਆ ਅਤੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਦਰ ਯੋਗ ਅਸਥਾਨ ਪ੍ਰਾਪਤ ਕਰਕੇ ਮਹਾਨ ਸੋਭਾ ਦਾ ਪਾਤਰ ਬਣਿਆ।

*ਜਿਨਿ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ॥*
*ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ॥*
*ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ॥*
*ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ॥ ਪੰਨਾ–135*



Sri Satguru Jagjit Singh Ji eLibrary NamdhariElibrary@gmail.com

ਜਨਮ ਮਰਨ ਦੇ ਚੱਕਰ ਵਿਚੋਂ ਛੁੱਟ ਗਿਆ। ਗੁਰੂ ਮਹਾਰਾਜ ਜੀ ਮੰਘਰ ਦੇ ਮਹੀਨੇ ਵਿਚ ਉਪਦੇਸ਼ ਦਿੰਦੇ ਹਨ, ਪ੍ਰਭੂ ਤੇ ਪ੍ਰਵਾਨ ਹੋਈਆਂ ਰੂਹਾਂ ਬਾਰੇ ਜਾਣਕਾਰੀ ਦਿੰਦੇ ਹੋਏ ਫੁਰਮਾਨ ਕਰਦੇ ਹਨ ਕਿ ਐਸੇ ਮਹਾਂਪੁਰਸ਼ਾਂ ਦੀ ਮਹਿਮਾ ਨੂੰ ਕੋਈ ਲਖ ਨਹੀਂ ਸਕਦਾ। ਜਿਹੜੇ ਮਿਲ ਗਏ ਹਨ ਉਨ੍ਹਾਂ ਦੀ ਧੂੜੀ ਦੀ ਵਾਂਛਾ ਕਰਨੀ ਸਭ ਤੋਂ ਸ਼੍ਰੇਸ਼ਟ ਦਾਤ ਹੈ ਕਿਉਂਕਿ ਇਸ ਧੂੜੀ ਨੂੰ ਦੇਵਤੇ ਵੀ ਲੋਚ ਰਹੇ ਹਨ, ਤੀਰਥਾਂ ਦੇ ਦੇਵਤੇ ਵੀ ਲੋਚ ਰਹੇ ਹਨ। ਇਹ ਧੂੜੀ ਕ੍ਰੋੜਾਂ ਜਨਮਾਂ ਦੇ ਪਾਪਾਂ ਦਾ ਨਾਸ਼ ਕਰਦੀ ਹੈ –

***ਗੰਗਾ ਜਮੁਨਾ ਗੋਦਾਵਰੀ ਸਰਸੁਤੀ***
***ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥***
***ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ***
***ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥***
***ਤੀਰਥਿ ਅਠਸਠਿ ਮਜਨੁ ਨਾਈ॥***
***ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ***
***ਸਭ ਦੁਰਮਤਿ ਮੈਲੁ ਗਵਾਈ॥*** ***ਪੰਨਾ – 1263***

ਸੋ ਇਸ ਕਰਕੇ ਵਿਚਾਰ ਕਰੋ, ਬੇ-ਮਰਯਾਦਾ ਜੀਵਨ ਜੀਵਿਆ ਹੋਇਆ ਦਰਗਾਹ ਵਿਚ ਸ਼ਰਮਿੰਦਾ ਕਰੇਗਾ ਅਤੇ ਮਹਾਨ ਦੁਖਾਂ ਦਾ ਸਾਮ੍ਹਣਾ ਕਰਨਾ ਪਵੇਗਾ –

***ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ॥***
***ਪੰਨਾ – 469***

ਮਨੁੱਖ ਇਨ੍ਹਾਂ ਬਚਨਾਂ ਤੋਂ ਅਚੇਤ ਰਹਿ ਕੇ ਵਿਸ਼ੇ ਵਿਕਾਰਾਂ ਦੇ ਭੋਗਾਂ ਵਿਚ ਲੱਗਿਆ ਹੋਇਆ ਆਪਣਾ ਜੀਵਨ ਬਿਰਥਾ ਗਵਾ ਕੇ ਸੰਸਾਰ ਤੋਂ ਰੋਂਦਾ ਹੋਇਆ ਜਾਂਦਾ ਹੈ। ਮਹਾਰਾਜ ਕਹਿੰਦੇ ਹਨ ਕਿ ਪਿਆਰਿਆ! ਤੂੰ ਅੰਨ੍ਹਾ ਹੋ ਕੇ ਜੀਵਨ ਗੁਆ ਲਿਆ –

***ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥***
***ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥***
***ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥***
***ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥***
***ਮਨਿ ਅੰਧੈ ਜਨਮੁ ਗਵਾਇਆ॥*** ***ਪੰਨਾ – 464***

ਸੋ ਇਸ ਕਰਕੇ ਗੁਰੂ ਵਾਲੇ ਬਣੋ, ਗੁਰੂ ਘਰ ਵਿਚ ਪੰਜ ਪਿਆਰਿਆਂ ਪਾਸ ਨਾਮ ਦੀ ਦਾਤ ਸੁਰੱਖਸ਼ਿਤ ਕੀਤੀ ਗਈ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਉਤੇ ਪੂਰਨ ਸ਼ਰਧਾ ਲਿਆਵੋ। ਬਾਣੀ ਨੂੰ ਕਮਾਵੋ, ਮਹਾਂਪੁਰਸ਼ਾਂ ਦੀ ਸੰਗਤ ਕਰਕੇ ਆਪਣੇ ਜੀਵਨ ਦਾ ਲਾਹਾ ਪ੍ਰਾਪਤ ਕਰੋ, ਇਹੋ ਉਪਦੇਸ਼ ਇਸ ਮਹੀਨੇ ਦਾ ਗੁਰੂ ਮਹਾਰਾਜ ਜੀ ਨੇ ਬਖਸ਼ਿਸ਼ ਕੀਤਾ ਹੈ। ਕਮਾਓ! ਗੁਰੂ ਬਰਕਤ ਪਾਵੇਗਾ।





Sri Satguru Jagjit Singh Ji eLibrary NamdhariElibrary@gmail.com

# ਪੋਖਿ

*ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥*
*ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ ॥*
*ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ ॥*
*ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ ॥*
*ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ ॥*
*ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ ॥*
*ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ ।।*
*ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ ।।*
*ਪੋਖੁ ਸੁੋਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥*
*ਪੰਨਾ – 135*

ਸਮਾਂ ਆਪਣੀ ਚਾਲ ਨਾਲ ਚਲਦਾ ਰਹਿੰਦਾ ਹੈ ਇਹ ਕਿਸੇ ਦੇ ਰੋਕਿਆਂ ਰੁਕਿਆ ਨਹੀਂ ਕਰਦਾ। ਜਿਸ ਤਰ੍ਹਾਂ ਨਾਲ ਇਕ ਗੋਲ ਪਹੀਆ ਘੁੰਮਦਾ ਹੈ ਉਸੇ ਤਰ੍ਹਾਂ ਨਾਲ ਸਮਾਂ ਘੁੰਮਦਾ ਹੋਇਆ ਅੱਗੇ ਵਧਦਾ ਚਲਿਆ ਜਾਂਦਾ ਹੈ। ਸਮੇਂ ਦੀ ਵੰਡ ਕਰਨ ਵਾਲਿਆਂ ਨੇ ਇਸਨੂੰ ਕਲਪਾਂ, ਜੁਗਾਂ, ਸਦੀਆਂ, ਸਾਲਾਂ, ਮਹੀਨਿਆਂ, ਹਫਤਿਆਂ ਅਤੇ ਦਿਨਾਂ ਵਿਚ ਵੰਡਿਆ ਹੋਇਆ ਹੈ। ਭੂਤਕਾਲ ਨੂੰ ਇਹ ਪਿਛੇ ਛਡਦਾ ਤੁਰਿਆ ਜਾਂਦਾ ਹੈ। ਭਵਿੱਖਤ ਨੂੰ ਫੜਨ ਦਾ ਇਹ ਬਹੁਤ ਜਤਨ ਕਰਦਾ ਹੈ ਪਰ ਜਦੋਂ ਭਵਿੱਖਤ ਨੂੰ ਹੱਥ ਪਾਉਣ ਲਗਦਾ ਹੈ ਤਾਂ ਉਹ ਵਰਤਮਾਨ ਵਿਚ ਪਲਟ ਜਾਂਦਾ ਹੈ। ਇਸ ਤਰ੍ਹਾਂ ਇਹ ਸਮਾਂ ਆਪਣੀ ਤੀਬਰ ਗਤੀ ਵਿਚ ਚਲ ਰਿਹਾ ਹੈ। ਅੱਜ ਇਕ ਬੱਚੇ ਨੂੰ ਵੇਖਦੇ ਹਾਂ, ਥੋੜ੍ਹੀ ਦੇਰ ਬਾਦ ਉਹ ਕੁਛ ਹੋਰ ਅਵਸਥਾ ਵਿਚ ਨਜ਼ਰੀ ਪੈਂਦਾ ਹੈ। ਫੇਰ ਜੁਆਨੀ ਆ ਜਾਂਦੀ ਹੈ, ਜੁਆਨੀ ਨੂੰ ਬੁਢੇਪਾ ਹੌਲੀ-ਹੌਲੀ ਖਾ ਜਾਂਦਾ ਹੈ ਅਤੇ ਜੁਆਨੀ ਦਾ ਕਿਤੇ ਨਾਮ ਨਿਸ਼ਾਨ ਹੀ ਨਹੀਂ ਰਹਿੰਦਾ। ਬੁਢੇਪਾ ਮੌਤ ਦੇ ਅਟੱਲ ਨਿਯਮ ਵਿਚ ਲੀਨ ਹੋ ਜਾਂਦਾ ਹੈ। 'ਆਇਆ ਗਇਆ ਮੁਇਆ ਨਾਉ' ਵਾਲੀ ਅਵਸਥਾ ਵਿਚੋਂ ਇਹ ਸੰਸਾਰ ਲੰਘ ਰਿਹਾ ਹੈ। ਇਸ ਸੰਸਾਰ ਉਪਰ ਉਹ ਮਹਾਨ ਪੁਰਸ਼ ਵੀ ਆਏ ਜਿਨ੍ਹਾਂ ਨੇ ਆਪਣੇ ਡੌਲਿਆਂ ਦੇ ਬਲ ਕਰਕੇ ਸਮੇਂ ਨੂੰ ਬਦਲਣਾ ਚਾਹਿਆ। ਵੱਡੇ-ਵੱਡੇ ਰਿਸ਼ੀ-ਮੁਨੀ, ਗੁਰੂ, ਪੀਰ, ਪੈਗੰਬਰ, ਅਉਲੀਏ ਇਸ ਸੰਸਾਰ ਤੋਂ ਲੰਘ ਗਏ। ਧਰਤੀ, ਜਿਸ ਉਪਰ ਇਹ ਆਪਣੇ ਜੀਵਨ ਦਾ ਨਾਟ ਕਰਦੇ ਰਹੇ ਅਤੇ ਬਹੁਤ ਮਹੱਤਵਪੂਰਨ ਇਤਿਹਾਸ ਦੀ ਰਚਨਾ ਰਚਦੇ ਰਹੇ। ਉਸ ਦਾ ਪਤਾ ਹੀ ਨਹੀਂ ਲਗਦਾ ਕਿ ਉਹ ਕਿਥੋਂ ਆਏ ਸਨ ਤੇ ਕਿਥੇ ਚਲੇ ਗਏ, ਐਨਾ ਜ਼ਰੂਰ ਹੈ ਕਿ ਕੁਝ ਸਮਾਂ ਉਨ੍ਹਾਂ ਦੀਆਂ ਕਥਾਵਾਂ ਅਸਾਨੂੰ ਪ੍ਰੇਰਨਾ ਦਿੰਦੀਆਂ ਰਹਿਣਗੀਆਂ। ਗੁਰਬਾਣੀ ਵਿਚ ਵਾਕ ਆਉਂਦਾ ਹੈ ਕਿ ਧਰਤੀ ਅਸਮਾਨ ਨੂੰ ਪੁਛਦੀ ਹੈ, ਇਹ ਕਹਿ ਕੇ, ਕਿ ਮੈਂ ਤਾਂ ਛੋਟੀ ਜਿਹੀ ਹਾਂ, ਮੇਰੀ ਗਿਣਤੀ-ਮਿਣਤੀ, ਨਾਪ, ਤੋਲ, ਠੰਢਾ, ਤੱਤਾ ਮਨੁੱਖ ਨੇ



Sri Satguru Jagjit Singh Ji eLibrary NamdhariElibrary@gmail.com

ਸਭ ਨਾਪ ਲਿਆ ਹੈ ਅਤੇ ਮੇਰੇ ਪੇਟ ਵਿਚ ਛੁਪਾਏ ਅਨੇਕ ਭੇਤਾਂ ਤੋਂ ਉਹ ਜਾਣੂੰ ਹੋ ਗਿਆ ਹੈ। ਇਹ ਸੰਸਾਰ ਨੂੰ ਤਾਰਨ ਵਾਲੇ ਥੋੜ੍ਹੀ ਦੇਰ ਮੇਰੇ ਉਤੇ ਆ ਕੇ ਆਪਣਾ ਨਾਟ ਕਰਦੇ ਹਨ ਅਤੇ ਫੇਰ ਪਤਾ ਨਹੀਂ ਲਗਦਾ ਕਿ ਕਿਥੇ ਚਲੇ ਜਾਂਦੇ ਹਨ। ਅੱਜ ਤੱਕ ਬਹੁਤ ਸਮਰਥਾਵਾਨ ਪੀਰ, ਪੈਗੰਬਰ, ਗੁਰੂ, ਸਾਧਕ, ਰਿਸ਼ੀ-ਮੁਨੀ, ਅਬਦਾਲ ਅਤੇ ਹੋਰ ਅਨੇਕਾਂ ਆ ਕੇ ਚਲੇ ਗਏ। ਮੇਰੀ ਪਹੁੰਚ ਬਹੁਤ ਸੀਮਤ ਹੈ, ਮੈਂ ਨਹੀਂ ਜਾਣ ਸਕਦੀ ਕਿ ਉਹ ਕਿਥੇ ਚਲੇ ਗਏ। ਹੇ ਅਸਮਾਨ! ਤੇਰਾ ਫੈਲਾਓ ਬੇਅੰਤ ਹੈ, ਜਿਥੋਂ ਤੱਕ ਨਿਰੰਕਾਰ ਦੀ ਰਚਨਾ ਹੈ ਤੂੰ ਵੀ ਨਾਲ ਹੀ ਰਹਿੰਦਾ ਹੈਂ, ਤੂੰ ਸਾਰਿਆਂ ਥਾਵਾਂ ਦਾ ਜਾਣੂੰ ਹੈਂ, ਕੀ ਤੂੰ ਦਸ ਸਕਦਾ ਹੈਂ ਕਿ ਉਹ ਕਿਥੇ ਚਲੇ ਗਏ? ਅਸਮਾਨ ਨੇ ਕਿਹਾ ਕਿ ਤੈਨੂੰ ਪਤਾ ਹੋਣਾ ਚਾਹੀਦਾ ਹੈ, ਤੂੰ ਮਾਤਾ ਧਰਤ ਮਹਤ ਕਹਾਉਂਦੀ ਹੈਂ, ਤੇਰੇ ਵਿਚੋਂ ਹੀ ਅਨੇਕ ਕਿਸਮ ਦੀ ਬਨਸਪਤੀ, ਜੀਵ ਜੰਤੂ, ਸਮਰੱਥ ਪੁਰਸ਼, ਰਿਸ਼ੀ-ਮੁਨੀ, ਗੁਰੂ, ਪੀਰ, ਪੈਗੰਬਰ, ਅਉਲੀਏ ਰੂਪਮਾਨ ਹੁੰਦੇ ਹਨ। ਤੇਰੇ ਤੋਂ ਖੁਰਾਕ ਲੈ ਕੇ ਵਧਦੇ ਫੁਲਦੇ ਹਨ, ਤੇਰੇ ਤੋਂ ਪਾਣੀ ਲੈ ਕੇ ਜੀਵਨ ਨੂੰ ਅੱਗੇ ਤੋਰਦੇ ਹਨ। ਤੈਨੂੰ ਵੀ ਕੁਛ ਪਤਾ ਹੋਣਾ ਚਾਹੀਦਾ ਹੈ ਕਿ ਉਹ ਕਿਥੇ ਚਲੇ ਗਏ। ਉਸ ਵੇਲੇ ਜ਼ਮੀਨ ਨੇ ਕਿਹਾ, ਐ ਅਸਮਾਨ! ਮੈਂ ਤਾਂ ਇਸ ਗੱਲ ਨੂੰ ਭਲੀਭਾਂਤ ਜਾਣਿਆ ਹੈ ਕਿ ਜੀਵ ਜੰਤੂਆਂ, ਰਿਸ਼ੀਆਂ-ਮੁਨੀਆਂ, ਪੁੰਨੀਆਂ-ਪਾਪੀਆਂ ਦਾ ਜੋ ਸਥੂਲ ਹਿੱਸਾ ਹੈ ਜਿਸਨੂੰ ਸਰੀਰ ਕਹਿੰਦੇ ਹਨ ਉਹ ਮਰਨ ਉਪਰੰਤ ਆਪਣੇ-ਆਪਣੇ ਤੱਤਾਂ ਵਿਚ ਸਮਾਅ ਜਾਂਦਾ ਹੈ। ਪਰ ਇਸ ਵਿਚ ਜੋ ਬੋਲਣ ਵਾਲਾ ਸਮਰੱਥਾਵਾਨ ਅੰਸ ਰਹਿੰਦਾ ਸੀ, ਜਿਸ ਕਰਕੇ ਸਰੀਰ ਜਿਉਂਦਾ ਸੀ, ਜਿਸ ਕਰਕੇ ਸਰੀਰ ਰਾਹੀਂ ਸਾਰੇ ਕੰਮ ਹੁੰਦੇ ਸਨ ਉਸ ਦਾ ਮੈਨੂੰ ਪਤਾ ਨਹੀਂ ਲਗਦਾ ਕਿ ਉਹ ਕਿਥੇ ਚਲਿਆ ਜਾਂਦਾ ਹੈ? ਮੇਰੇ ਪਾਸੋਂ ਤਾਂ ਜੜ੍ਹ ਤੱਤ ਪ੍ਰਾਪਤ ਕਰਕੇ ਸਰੀਰ ਬਣਦਾ ਹੈ ਜਿਸਨੂੰ ਪੰਜ ਤੱਤ ਕਹਿੰਦੇ ਹਨ ਜਿਸ ਵਿਚ ਹੇ ਅਕਾਸ਼, ਤੂੰ ਵੀ ਆ ਜਾਂਦਾ ਹੈਂ। ਇਸ ਬਾਰੇ ਤਾਂ ਮੈਨੂੰ ਸੋਝੀ ਹੈ ਪਰ ਇਸ ਦੇ ਵਿਚ ਜੋ ਅਸਲੀ ਨਾਟ ਕਰ ਰਿਹਾ ਸੀ, ਹੱਸ ਰਿਹਾ ਸੀ, ਬੋਲ ਰਿਹਾ ਸੀ, ਅਨੇਕ ਕਿਸਮ ਦੇ ਕੌਤਕ ਕਰ ਰਿਹਾ ਸੀ, ਜਿਸਦੇ ਚਲੇ ਜਾਣ ਤੋਂ ਪਿਛੋਂ ਇਹ ਸਰੀਰ ਗਲੀ ਹੋਈ ਮਿੱਟੀ ਦੀ ਢੇਰੀ ਤੋਂ ਇਲਾਵਾ ਕੁਝ ਵੀ ਨਹੀਂ ਰਹਿੰਦਾ। ਜੋ ਇਸ ਸਰੀਰ ਵਿਚ ਅਸਲ ਚੀਜ਼ ਹੈ ਮੈਂ ਉਸ ਬਾਰੇ ਜਾਣਨਾ ਚਾਹੁੰਦੀ ਹਾਂ -

***ਬਾਬਾ ਬੋਲਤੇ ਤੇ ਕਹਾ ਗਏ ਦੇਹੀ ਕੇ ਸੰਗਿ ਰਹਤੇ॥***
***ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ॥***

***ਪੰਨਾ - 480***

ਉਸ ਵੇਲੇ ਅਸਮਾਨ ਨੇ ਦੱਸਿਆ ਕਿ ਹੇ ਧਰਤੀ ਮਾਤਾ! ਜਦੋਂ ਆਦਮੀ ਸਰੀਰ ਛੱਡਦਾ ਹੈ ਤਾਂ ਤੇਰੇ ਪੰਜਾਂ ਤੱਤਾਂ ਵਿਚੋਂ ਲਈਆਂ ਹੋਈਆਂ ਚੀਜ਼ਾਂ ਆਪਣੇ ਤੱਤਾਂ ਵਿਚ ਸਮਾਅ ਜਾਂਦੀਆਂ ਹਨ। ਕੋਈ ਇਸ ਸਰੀਰ ਨੂੰ ਜਲਾ ਦਿੰਦਾ ਹੈ, ਕੋਈ ਮਿੱਟੀ ਵਿਚ ਦਬਾ ਦਿੰਦਾ ਹੈ, ਕੋਈ ਪਾਣੀ ਵਿਚ ਹੜ੍ਹਾ ਦਿੰਦਾ ਹੈ, ਪਰ ਜੋ ਸਥੂਲ ਤੱਤ ਪ੍ਰਭੂ ਨੇ ਪੈਦਾ ਕਰ ਦਿਤੇ ਉਹ ਨਾ ਹੀ ਕਦੇ ਘਟਦੇ ਹਨ ਤੇ ਨਾ ਹੀ ਵਧਿਆ ਕਰਦੇ ਹਨ ਪਰ ਇਹਦੇ ਵਿਚ ਜੋ ਅਸਲੀ ਅੰਸ ਸੀ ਜਿਸ ਨੂੰ ਜੀਵ ਆਤਮਾ ਆਖਿਆ ਜਾਂਦਾ ਹੈ, ਇਹ ਆਪਣੇ ਕੀਤੇ ਹੋਏ ਕਰਮਾਂ ਦਾ ਫਲ ਭੋਗਣ ਲਈ ਧਰਮਰਾਜ ਦੀ ਕਚਹਿਰੀ ਵਿਚ ਚਲਿਆ ਜਾਂਦਾ ਹੈ। ਉਸ ਥਾਂ ਦੇ ਉਤੇ ਉਸਨੂੰ ਉਲਾਂਭੇ ਪੈਂਦੇ ਹਨ ਅਤੇ ਉਹ

ਸਦਾ ਉਲਾਂਭੇ ਸਹਿੰਦਾ ਰਹਿੰਦਾ ਹੈ।

***ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ॥***
***ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ॥***

***ਪੰਨਾ - 488***

ਸੋ ਇਹ ਕ੍ਰਿਆ ਸਦੀਵ ਕਾਲ ਤੋਂ ਚਲ ਰਹੀ ਹੈ ਜਿਸ ਚਾਲ ਵਿਚ ਕਦੇ ਸੁਖ ਆ ਜਾਂਦੇ ਹਨ ਅਤੇ ਕਦੇ ਦੁਖ ਆ ਜਾਂਦੇ ਹਨ, ਕਦੇ ਖੁਸ਼ੀਆਂ ਆ ਜਾਂਦੀਆਂ ਹਨ, ਕਦੇ ਗਮੀਆਂ ਆ ਜਾਂਦੀਆਂ ਹਨ, ਕਦੇ ਮੇਲ ਹੋ ਜਾਂਦੇ ਹਨ, ਕਦੇ ਵਿਜੋਗ ਹੋ ਜਾਂਦੇ ਹਨ। ਜੀਵ ਜੁੜ-ਜੁੜ ਕੇ ਟੁਟਦੇ ਹਨ, ਵਿਛੜ-ਵਿਛੜ ਕੇ ਜੁੜਦੇ ਹਨ, ਅਨੇਕਾਂ ਰੂਪ ਧਾਰਨ ਕਰਦੇ ਹਨ ਜਿਸ ਨਾਲ ਪ੍ਰਕ੍ਰਿਤੀ ਸਮੇਂ ਦੇ ਨਾਲ ਆਪਣਾ ਰੂਪ ਵਟਾਉਂਦੀ ਹੈ। ਮਾਘ ਦੇ ਮਹੀਨੇ ਬਨਸਪਤੀ ਵਿਚ ਰਸ ਭਰ ਜਾਂਦਾ ਹੈ ਅਤੇ ਉਹ ਹਰੀ ਗੁਲਜ਼ਾਰ ਵਿਚ ਦ੍ਰਿਸ਼ਟਮਾਨ ਹੁੰਦੀ ਹੈ ਪਰ ਸਮਾਂ ਲੰਘਦਾ ਜਾਂਦਾ ਹੈ। ਮੱਘਰ ਤੋਂ ਪਿਛੋਂ ਪੋਹ ਦਾ ਮਹੀਨਾ ਆਉਂਦਾ ਹੈ ਜਿਸ ਵਿਚ ਕੱਕਰ ਤੇ ਬਰਫ ਦਾ ਬਹੁਤ ਜ਼ੋਰ ਹੋਇਆ ਕਰਦਾ ਹੈ। ਇਹ ਸਾਰੀ ਬਨਸਪਤੀ ਨੂੰ ਸੁਕਾ ਦਿੰਦੀ ਹੈ ਅਤੇ ਪਤਝੜ ਵਾਲੀ ਹਾਲਤ ਹੋ ਜਾਂਦੀ ਹੈ। ਹਰਿਆਵਲ ਖਤਮ ਹੋ ਜਾਂਦੀ ਹੈ ਪਰ ਕੁਝ ਬਨਸਪਤੀ ਐਸੀ ਹੈ ਜਿਸ ਦੇ ਉਤੇ ਮੌਸਮ ਦਾ ਅਸਰ ਬਹੁਤ ਘਟ ਹੋਇਆ ਕਰਦਾ ਹੈ। ਉਨ੍ਹਾਂ ਦੀ ਹਰਿਆਵਲ ਕਾਇਮ ਰਹਿੰਦੀ ਹੈ। ਇਸੇ ਤਰ੍ਹਾਂ ਨਾਲ ਮਨੁੱਖੀ ਮਨਾਂ ਵਿਚ ਰੁਤਾਂ, ਥਿਤਾਂ, ਵਾਰਾਂ ਦੇ ਮੁਤਾਬਿਕ ਉਤਰਾਅ ਚੜ੍ਹਾਅ ਆਉਂਦੇ ਰਹਿੰਦੇ ਹਨ। ਕਦੇ ਆਦਮੀ ਖੁਸ਼ੀਆਂ ਦੇ ਹੁਲਾਰੇ ਮਾਰਦਾ ਹੈ, ਅਨੰਦ ਦੇ ਸਾਗਰ ਵਿਚ ਟੁੱਭੀਆਂ ਲਾਉਂਦਾ ਹੈ। ਉਸ ਵੇਲੇ ਕੁਝ ਵੀ ਯਾਦ ਨਹੀਂ ਰਹਿੰਦਾ। ਕੇਵਲ ਅਨੰਦ ਮਾਨਣਾ ਹੀ ਉਸ ਦਾ ਧੇਅ ਬਣ ਜਾਂਦਾ ਹੈ ਪਰ ਜਦੋਂ ਸਮਾਂ ਬਦਲਦਾ ਹੈ ਉਸ ਦੇ ਹੱਥੋਂ ਇਹ ਖੁਸ਼ੀਆਂ, ਹੁਲਾਰ, ਚਾਓ, ਉਦਾਸੀਆਂ ਵਿਚ ਬਦਲ ਜਾਂਦੇ ਹਨ। ਐਉਂ ਸਮਝੋ ਕਿ ਲਹਿ-ਲਹਾਉਂਦੀ ਬਨਸਪਤੀ ਮੌਸਮ ਦੇ ਕੋਪ ਦੇ ਸੰਤਾਪ ਨਾਲ ਉਦਾਸ ਹੋ ਜਾਂਦੀ ਹੈ, ਪਤਝੜ ਆ ਜਾਂਦੀ ਹੈ। ਇਸੇ ਤਰ੍ਹਾਂ ਨਾਲ ਆਦਮੀ ਦੇ ਮਨ ਵਿਚ ਸਮੇਂ ਦੀ ਚਾਲ ਨਾਲ ਖੁਸ਼ੀਆਂ ਦੀ ਥਾਂ ਤੇ ਉਦਾਸੀਆਂ ਆ ਜਾਂਦੀਆਂ ਹਨ। ਇਸੇ ਹਾਲਤ ਨੂੰ ਗੁਰੂ ਮਹਾਰਾਜ ਜੀ ਬਾਰਾਮਾਹ ਵਿਚ ਪੋਹ ਦੇ ਮਹੀਨੇ ਵਿਚ ਫੁਰਮਾਨ ਕਰਦੇ ਹੋਏ ਦਸਦੇ ਹਨ ਕਿ ਇਕ ਤਾਂ ਉਹ ਵਿਅਕਤੀ ਹਨ ਜਿਨ੍ਹਾਂ ਉਤੇ ਦੁਖਾਂ ਦੇ ਕੱਕਰ ਤੇ ਸਮੇਂ ਦੀਆਂ ਥਪੇੜਾਂ, ਦੀਆਂ ਬਰਫਾਨੀ ਹਵਾਵਾਂ ਚਿੰਤਾਵਾਂ, ਤੋਟੇ, ਵਿਘਨ, ਆਪਣਾ ਅਸਰ ਪਾਉਂਦੇ ਹਨ ਅਤੇ ਆਦਮੀ ਨਿਰਾਸ਼ਾਜਨਕ ਹਾਲਤ ਵਿਚ ਗਿਰ ਜਾਂਦਾ ਹੈ। ਇਕ ਉਹ ਹਨ ਜਿਹੜੇ ਕਿਸੇ ਸੁਘੜ ਮਾਲੀ ਦੀ ਦੇਖ-ਰੇਖ ਵਿਚ ਪਲਮਦੇ ਹਨ, ਉਹ ਮਾਲੀ ਉਨ੍ਹਾਂ ਨੂੰ ਸ਼ੀਤ ਤੋਂ ਬਚਾਉਣ ਲਈ ਨਿੱਘ ਦਿੰਦਾ ਹੈ, ਠੰਢੀਆਂ ਹਵਾਵਾਂ ਵਾਲੇ ਪਾਸੇ ਰੋਕ ਕਰਦਾ ਹੈ, ਅਜਿਹੇ ਜੀਵਨ ਪ੍ਰਫੁੱਲਤ ਰਹਿੰਦੇ ਹਨ।

ਸੋ ਇਸ ਪੋਹ ਦੇ ਮਹੀਨੇ ਤੋਂ ਸਾਨੂੰ ਇਕ ਜਬਰਦਸਤ ਉਪਦੇਸ਼ ਮਿਲਦਾ ਹੈ ਕਿ ਇਕ ਤਾਂ ਉਹ ਜੀਵਨ ਹਨ ਜੋ ਵਾਹਿਗੁਰੂ ਜੀ ਦੇ ਪਿਆਰ ਤੋਂ ਟੁੱਟੇ ਹੋਏ ਹਨ, ਸਿਮਰਨ ਤੋਂ ਹੀਣੇ ਹਨ, ਸੇਵਾ ਤੇ ਪਿਆਰ ਤੋਂ ਖਾਲੀ ਹਨ, ਉਹ ਆਪਣੇ ਛਿੰਨ ਭੰਗਰ ਸੁਖਾਂ ਵਿਚ ਪਰਚ ਕੇ ਪ੍ਰਮੇਸ਼ਰ ਨੂੰ ਭੁੱਲ ਜਾਂਦੇ ਹਨ ਪਰ ਜਦੋਂ ਦੁੱਖਾਂ, ਘਾਟਿਆਂ ਦੇ ਝੱਖੜ ਝੁਲਦੇ ਹਨ ਉਸ ਵੇਲੇ ਉਹ ਬਹੁਤ ਉਦਾਸ ਹੋ ਕੇ ਨਿਰਾਸਤਾ ਦੀ ਖੱਡ ਵਿਚ ਗਿਰ ਜਾਂਦੇ ਹਨ ਪਰ ਦੂਜੇ ਪਾਸੇ ਉਹ ਪ੍ਰੇਮੀ ਹਨ ਜਿਹੜੇ ਪ੍ਰਭੂ ਦੇ ਨਾਲ, ਗੁਰੂ ਦੀ ਕ੍ਰਿਪਾ ਦੇ ਸਦਕੇ ਸਦਾ ਹੀ



Sri Satguru Jagjit Singh Ji eLibrary NamdhariElibrary@gmail.com

ਜੁੜੇ ਰਹਿੰਦੇ ਹਨ। ਅੰਮ੍ਰਿਤ ਵੇਲੇ ਉਠਦੇ ਹਨ, ਸਰੀਰ ਦੀ ਪਵਿੱਤਰਤਾ ਲਈ ਅਤੇ ਸਾਵਧਾਨਤਾ ਲਈ ਇਸ਼ਨਾਨ ਕਰਦੇ ਹਨ, ਗੁਰੂ ਦੀ ਬਾਣੀ ਭਾਵਲੀਨ ਹੋ ਕੇ, ਵਿਚਾਰ ਕੇ ਪੜ੍ਹਦੇ ਹਨ ਅਤੇ ਪ੍ਰਭੂ ਦੀ ਯਾਦ ਵਿਚ ਘੰਟਿਆਂ ਬੱਧੀ ਬੈਠਦੇ ਹਨ ਅਤੇ ਉਹ ਯਾਦ ਨੂੰ ਵਧਾਉਂਦੇ ਚਲੇ ਜਾਂਦੇ ਹਨ; ਇਥੋਂ ਤੱਕ ਕਿ ਉਹ ਲਿਵ ਦੀ ਅਵਸਥਾ ਵਿਚ ਬਦਲ ਜਾਵੇ ਅਤੇ ਅਜਿਹੀ ਅਵਸਥਾ ਹੋ ਜਾਵੇ ਕਿ ਜਦੋਂ ਪ੍ਰਭੂ ਵਿਸਰੇ ਤਾਂ ਮੌਤ ਦੇ ਬਰਾਬਰ ਸਮਝਦੇ ਹੋਣ। ਭਾਵ ਇਹ ਹੈ ਕਿ ਉਨ੍ਹਾਂ ਦਾ ਜੀਵਨ ਉਸ ਮੱਛੀ ਵਰਗਾ ਹੋਵੇ ਜਿਹੜੀ ਪਾਣੀ ਤੋਂ ਵਿਛੜ ਕੇ ਆਪਣੇ ਪ੍ਰਾਣ ਤਜ ਦਿੰਦੀ ਹੈ ਜਿਵੇਂ ਕਿ -

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥***
***ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥***
***ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥***

***ਪੰਨਾ - 708***

***ਆਖਾ ਜੀਵਾ ਵਿਸਰੈ ਮਰਿ ਜਾਉ॥*** ***ਪੰਨਾ - 9***

ਉਨ੍ਹਾਂ ਦੇ ਰੋਮ-ਰੋਮ ਦੇ ਵਿਚੋਂ ਵਾਹਿਗੁਰੂ ਜੀ ਦਾ ਝਰਨ੍ਹਾਟਾਂ ਦਿੰਦਾ, ਅਗਿਆਨ ਦੇ ਛੌਡ਼ ਕਟਦਾ ਪਿਆਰ ਰਮਿਆ ਹੋਇਆ ਹੈ ਅਤੇ ਉਹ ਸਦੀਵ ਵਾਹਿਗੁਰੂ ਜੀ ਦੇ ਪਿਆਰ ਵਿਚ ਰੱਤੇ, ਉਸ ਦੇ ਨਾਲ ਅਭੇਦ ਅਵਸਥਾ ਵਿਚ ਜੁੜੇ ਰਹਿੰਦੇ ਹਨ। ਅਜਿਹੇ ਪੁਰਸ਼ਾਂ ਨੂੰ ਦੁਖਾਂ, ਤਕਲੀਫਾਂ, ਵਿਘਨਾਂ ਦੇ ਝੋਲੇ ਕੁਝ ਵੀ ਨੁਕਸਾਨ ਨਹੀਂ ਪਹੁੰਚਾ ਸਕਿਆ ਕਰਦੇ ਜਿਸ ਦੇ ਬਾਰੇ ਫੁਰਮਾਨ ਹੈ -

***ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥***

***ਪੰਨਾ - 135***

ਉਨ੍ਹਾਂ ਦਾ ਪਿਆਰ ਦਿਖਾਵੇ ਦਾ ਨਹੀਂ ਹੁੰਦਾ ਪਰ ਉਨ੍ਹਾਂ ਦੇ ਮਨ ਵਿਚ ਪਿਆਰ ਦੇ ਅਣੀਆਂ ਵਾਲੇ ਤੀਰ ਲਗ ਕੇ ਛੇਕ ਪੈ ਜਾਂਦੇ ਹਨ ਅਤੇ ਹਰ ਵਕਤ ਪ੍ਰਭੂ ਦੇ ਦਰਸ਼ਨ ਵਿਚ ਲੀਨ ਰਹਿੰਦੇ ਹਨ। ਉਹ ਆਪਣੇ ਪਿਆਰੇ ਦੀ ਓਟ ਵਿਚ ਰਹਿੰਦੇ ਹਨ ਅਤੇ ਪ੍ਰਭੂ ਦੀ ਸੇਵਾ, ਸਿਮਰਨ ਵਿਚ ਆਪਣਾ ਜੀਵਨ ਬਤੀਤ ਕਰਦੇ ਹਨ। ਉਨ੍ਹਾਂ ਨੂੰ ਪ੍ਰਭੂ ਦੀ ਤ੍ਰਿਗੁਣੀ ਮਾਇਆ ਕਿਸੇ ਤਰ੍ਹਾਂ ਵੀ ਭੁਲਾ ਨਹੀਂ ਸਕਦੀ ਅਤੇ ਨਾ ਹੀ ਉਨ੍ਹਾਂ ਦੀ ਪ੍ਰੀਤੀ ਨੂੰ ਤੋੜ ਸਕਦੀ ਹੈ, ਉਨ੍ਹਾਂ ਨੂੰ ਮਾਇਆ ਮੋਹ ਨਹੀਂ ਸਕਦੀ। ਇਥੋਂ ਤਕ ਕਿ ਵੱਡੀਆਂ ਤੋਂ ਵੱਡੀਆਂ ਪ੍ਰਾਪਤੀਆਂ ਹੋ ਜਾਣ ਕਰਕੇ ਵੀ ਉਹ ਆਪਣੇ ਪਿਆਰੇ ਨੂੰ ਕਿਸੇ ਸੁਆਸ ਵੀ ਭੁਲਦੇ ਨਹੀਂ ਹਨ। ਮਹਾਰਾਜ ਜੀ ਦਾ ਫੁਰਮਾਨ ਹੈ -

***ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ॥***
***ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ॥***
***ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ॥ ਪੰਨਾ - 135***

ਉਹ ਮਹਾਂਪੁਰਸ਼ਾਂ ਦੇ ਨਾਲ ਮਿਲ ਕੇ ਆਪਣੇ ਪਿਆਰੇ ਦੇ ਗੁਣ ਗਾ ਕੇ ਜੀਵਨ ਪਦਵੀ ਦੇ ਹੁਲਾਰੇ ਸਦੀਵੀ ਲੈਂਦੇ ਹਨ, ਉਨ੍ਹਾਂ ਉਤੇ ਕਦੇ ਵੀ ਮੁਰਦਾਪੁਣਾ ਨਹੀਂ ਛਾਉਂਦਾ। ਪ੍ਰੀਤ ਵਿਹੂਣੇ ਕਿਸੇ ਸਮੇਂ ਵੀ ਨਹੀਂ ਹੁੰਦੇ, ਪ੍ਰੀਤ



Sri Satguru Jagjit Singh Ji eLibrary NamdhariElibrary@gmail.com

ਤੋਂ ਖਾਲੀ ਹੋਣਾ ਹੀ ਮੁਰਦਾਪੁਣ ਹੋਇਆ ਕਰਦਾ ਹੈ -

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥***

***ਪੰਨਾ - 253***

ਵਾਹਿਗੁਰੂ ਜੀ ਤੋਂ ਵਿਛੜ ਕੇ ਇਹ ਜੀਵ 84 ਦੇ ਚੱਕਰ ਵਿਚ ਘੁਮੇਟਣੀਆਂ ਖਾ ਰਿਹਾ ਸੀ ਕਿਉਂਕਿ ਹਉਮੈ ਤੱਤ ਨੇ ਇਸ ਨੂੰ ਵਿਛੋੜਿਆਂ ਵਿਚ ਪਾ ਦਿਤਾ ਸੀ, ਦੁਖੀ ਹੋ ਹੋ ਕੇ ਰੋਂਦਾ-ਕੁਰਲਾਉਂਦਾ ਸੀ ਪਰ ਜਦੋਂ ਸੱਚੀ ਲਿਵ ਅਤੇ ਸਾਧੂਆਂ ਦੀ ਸੰਗਤ ਕਰਕੇ ਉਹ ਆਪਣੇ ਮੀਤ ਦੇ ਗੁਣ ਗਾਉਂਦਾ ਹੈ ਤਾਂ ਉਹ ਪਿਆਰ ਐਨਾ ਪ੍ਰਬਲ ਹੋਇਆ ਕਰਦਾ ਹੈ ਕਿ ਉਹ ਹਉਮੈ ਦੇ ਬੰਧਨ ਕੱਟ ਕੇ ਪ੍ਰਭੂ ਵਿਚ ਐਉਂ ਮਿਲ ਜਾਂਦਾ ਹੈ ਜਿਵੇਂ -

***ਜਿਉ ਜਲ ਮਹਿ ਜਲੁ ਆਇ ਖਟਾਨਾ॥***
***ਤਿਉ ਜੋਤੀ ਸੰਗਿ ਜੋਤਿ ਸਮਾਨਾ॥*** ***ਪੰਨਾ - 278***

ਉਹ ਪਿਆਰਾ ਪ੍ਰਭੂ ਇਸ ਨਿਮਾਣੇ ਨਿਤਾਣੇ ਆਪਣੇ ਅੰਸ, ਜਿਸਨੂੰ ਜੀਵ ਆਤਮਾ ਆਖਿਆ ਜਾਂਦਾ ਹੈ, ਉਸਨੂੰ ਹੱਥ ਫੜ ਕੇ ਜਾਂ ਬਾਹੋਂ ਫੜ ਕੇ ਆਪਣੇ ਸਰੂਪ ਵਿਚ ਸਮਾਈ ਕਰਾ ਦਿੰਦਾ ਹੈ। ਆਪਣੀ ਪ੍ਰੇਮ ਜੋਤ ਵਿਚ ਨਿਵਾਸ ਦੇ ਦਿੰਦਾ ਹੈ ਅਤੇ ਐਉਂ ਅਭੇਦ ਕਰ ਦਿੰਦਾ ਹੈ ਜਿਸ ਤਰ੍ਹਾਂ ਨਾਲ ਸਮੁੰਦਰ ਵਿਚ ਅਨੇਕ ਦਰਿਆਵਾਂ ਵਿਚੋਂ ਆਇਆ ਪਾਣੀ ਆਪਣੀ ਹੋਂਦ ਖਤਮ ਕਰਕੇ ਮੁੜ ਸਮੁੰਦਰ ਬਣ ਜਾਂਦਾ ਹੈ ਫਿਰ ਉਸ ਦਾ ਕਦੇ ਵੀ ਵਿਛੋੜਾ ਨਹੀਂ ਹੁੰਦਾ, ਕਿਉਂਕਿ ਪ੍ਰਭੂ ਨੇ ਉਸ ਨੂੰ ਕਦੇ ਵੀ ਅੱਡ ਨਹੀਂ ਰਹਿਣ ਦਿਤਾ, ਆਪਣਾ ਹੀ ਸਰੂਪ ਬਣਾ ਲਿਆ। ਹੁਣ ਉਹ ਜੀਵ ਆਤਮਾ ਨਾ ਰਿਹਾ, ਹੁਣ ਉਹ ਨਾ ਮੈਂ ਰਿਹਾ, ਨਾ ਤੂੰ ਰਿਹਾ, ਉਹ ਆਪੇ ਆਪ ਹੋ ਗਿਆ। ਜਿਸ ਤਰ੍ਹਾਂ ਪਾਣੀ ਦੀ ਲਹਿਰ ਸਮੁੰਦਰ ਵਿਚ ਹੀ ਸਮਾਅ ਜਾਂਦੀ ਹੈ, ਪਾਣੀ ਵਿਚ ਉਠੇ ਬੁਲਬਲੇ ਪਾਣੀ ਵਿਚ ਹੀ ਸਮਾਅ ਜਾਂਦੇ ਹਨ ਇਸੇ ਤਰ੍ਹਾਂ ਨਾਲ ਪੂਰਨ ਪ੍ਰੇਮ ਦੇ ਅਨੰਦ ਵਿਚ ਲੀਨ ਹੋਇਆ ਇਹ ਜੀਵ ਆਪ ਹੀ ਪ੍ਰਮੇਸ਼ਰ ਬਣ ਜਾਇਆ ਕਰਦਾ ਹੈ -

***ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥***
***ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥***

***ਪੰਨਾ - 1375***

***ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥*** ***ਪੰਨਾ - 135***

ਹੁਣ ਵਿਛੋੜੇ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ, ਐਸੇ ਪ੍ਰਭੂ ਤੋਂ ਲੱਖਾਂ ਵਾਰੀ ਵਾਰਨੇ ਹੁੰਦੇ ਹਾਂ, ਕੁਰਬਾਨ ਹੁੰਦੇ ਹਾਂ ਜੋ ਗੰਮਤਾ ਵਿਚ ਨਹੀਂ ਆ ਸਕਦਾ, ਜਿਸ ਦਾ ਕੋਈ ਥਾਹ ਨਹੀਂ ਪਾਇਆ ਜਾ ਸਕਦਾ ਪਰ ਆਪਣੀ ਹੋਂਦ ਵਿਚ ਅਸਥਿਤ ਹੋ ਕੇ ਆਪੇ ਆਪ ਆਪਣੀ ਮਹਿਮਾ ਵਿਚ ਆਪ ਹੀ ਅਨੇਕ ਰੂਪਾਂ ਵਿਚ ਵਰਤਦਾ ਹੈ ਜਿਸ ਬਾਰੇ ਇਸ ਜੀਵ ਕੋਲ ਕੋਈ ਐਸੀ ਚੀਜ਼ ਨਹੀਂ ਜਿਸ ਨਾਲ ਉਹ ਉਸ ਦਾ ਥਾਹ ਪਾ ਸਕੇ।



Sri Satguru Jagjit Singh Ji eLibrary NamdhariElibrary@gmail.com

***ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ॥***
***ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ।।***

***ਪੰਨਾ – 135***

***ਨਹੀ ਜਾਨ ਜਾਈ ਕਛੂ ਰੂਪ ਰੇਖੰ॥***
***ਕਹਾ ਬਾਸ ਤਾਂਕੋ ਫਿਰੈ ਕਉਨ ਭੇਖੰ॥***
***ਕਹਾ ਨਾਮ ਤਾਕੋ ਕਹਾ ਕੈ ਕਹਾਵੈ॥***
***ਕਹਾ ਕੈ ਬਖਾਨੋ ਕਹੈ ਮੈ ਨ ਆਵੈ॥*** ***(ਅਕਾਲ ਉਸਤਤਿ)***

ਜਿਹੜੇ ਵਾਹਿਗੁਰੂ ਜੀ ਦੇ ਦਰ ਆਣ ਢੱਠੇ, ਸਭ ਆਸਰੇ ਜਿਨ੍ਹਾਂ ਨੇ ਛੱਡ ਕੇ ਇਸ ਮਹਾਨ ਏਕੰਕਾਰ ਨਾਲ ਪਿਆਰ ਪੀਘਾਂ ਪਾ ਲਈਆਂ, ਉਹ ਨਰਾਇਣ ਦਾ ਰੂਪ ਹੋ ਕੇ ਹੀ ਨਿਬੜਦੇ ਹਨ ਇਹ ਉਸ ਪ੍ਰਭੂ ਦਾ ਹੀ ਬਿਰਧ ਹੈ। ਇਹ ਜੀਵਨ ਜੋ ਪ੍ਰਭੂ ਦੇ ਨਾਲ ਸਦੀਵੀ ਪਿਆਰ ਵਿਚ ਪਿਓਂਦਿਆ ਹੋਇਆ ਹੈ ਉਸ ਨੂੰ ਬੁਰੇ ਸਮੇਂ ਪੋਹ ਨਹੀਂ ਸਕਿਆ ਕਰਦੇ। ਉਹ ਪ੍ਰਭੂ ਦੀ ਬਖਸ਼ਿਸ਼ ਦੇ ਪਾਤਰ ਹੋ ਕੇ ਉਸ ਦੇ ਹੀ ਹੋ ਚੁਕਿਆ ਕਰਦੇ ਹਨ –

***ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ।।***
***ਪੋਖੁ ਸੁੋਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ॥***

***ਪੰਨਾ – 135***

ਵਾਹਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਹੈ, ਅਸੀਂ ਤੇਰਾ ਪਿਆਰ ਛੱਡ ਕੇ ਮਾਇਆ ਨਾਲ ਪਿਆਰ ਪਾਇਆ ਜਿਸਦੀ ਹੋਂਦ ਛਿੰਨ ਭੰਗਰ ਹੈ। ਅਸੀਂ ਨਹੀਂ ਮੰਨਦੇ ਕਿ ਤੂੰ ਸਦੀਵੀ ਹੈਂ, ਸਦਾ ਅਸਾਨੂੰ ਪਾਲਦਾ ਹੈਂ, ਵੇਖਦਾ ਹੈਂ, ਹਰ ਸਮੇਂ ਨਾਲ ਰਹਿੰਦਾ ਹੈਂ। ਤੂੰ ਸਦੀਵ ਸੁਖਾਂ ਦਾ ਭੰਡਾਰ ਹੈਂ, ਜਿਸ ਦੇ ਬਿਪ੍ਰੀਤ ਮਾਇਆ ਸਦਾ ਹੀ ਦੁਖਾਂ ਦਾ ਘਰ ਹੈ। ਕੀ ਹੋ ਗਿਆ ਅਸਾਡੀ ਬੁੱਧੀ ਨੂੰ, ਤੈਨੂੰ ਭੁੱਲ ਕੇ ਮਾਇਆ ਦੇ ਅਨੇਕ ਰੂਪਾਂ ਵਿਚ ਪਰਚੇ ਰਹਿੰਦੇ ਹਾਂ। ਕਿਤੇ ਮਾਇਆ ਦੇ ਰੂਪ ਘਰ ਮੰਦਰ ਹਨ, ਨਾਮਣੇ ਹਨ, ਸਬੰਧੀ ਪੁਤ੍ਰ ਧੀਆਂ ਹਨ। ਹੇ ਪ੍ਰਭੂ! ਕ੍ਰਿਪਾ ਕਰ, ਆਪਣੇ ਨਾਲ ਜੋੜ ਲੈ, ਅਸੀਂ ਭੀ ਤੱਤਿਆਂ ਝੋਲਿਆਂ ਤੋਂ ਬਚ ਕੇ ਤੇਰੇ ਪਿਆਰ ਦਾ ਅਨੰਦ ਮਾਣ ਸਕੀਏ।



# ਮਾਘਿ

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥*
*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥*
*ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥*
*ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥*
*ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥*
*ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥*
*ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥*
*ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥*
*ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ॥*

*ਪੰਨਾ - 136*

ਸਾਡੇ ਭਾਰਤ ਵਰਸ਼ ਵਿਚ ਅਠਾਹਠ ਤੀਰਥ ਗਿਣੇ ਜਾਂਦੇ ਹਨ ਅਤੇ ਉਨ੍ਹਾਂ ਦੇ ਇਸ਼ਨਾਨ ਦਾ ਬਹੁਤ ਹੀ ਅਧਿਕ ਫਲ ਦੱਸਿਆ ਜਾਂਦਾ ਰਿਹਾ ਹੈ। ਇਨ੍ਹਾਂ ਤੀਰਥਾਂ ਉਤੇ ਕੀਤੇ ਹੋਏ ਪਾਪ ਲਹਿ ਜਾਂਦੇ ਸਨ। ਭਾਰਤ ਵਰਸ਼ ਦੇ ਦਰਿਆਵਾਂ ਦਾ ਪਾਣੀ ਬਹੁਤ ਹੀ ਪਵਿੱਤਰ ਸੀ। ਇਨ੍ਹਾਂ ਸਾਰੇ ਦਰਿਆਵਾਂ ਦੀ ਆਦਿ ਸਰੋਤ ਨੇੜੇ ਵੱਡੇ-ਵੱਡੇ ਰਿਸ਼ੀਆਂ ਮੁਨੀਆਂ, ਅਵਤਾਰਾਂ ਨੇ ਤਪ ਕੀਤੇ ਹੋਏ ਹਨ ਜਿਸ ਕਰਕੇ ਇਨ੍ਹਾਂ ਦਰਿਆਵਾਂ ਦੀ ਪਵਿਤਰਤਾ ਹੋਰ ਵੀ ਵਧ ਜਾਂਦੀ ਹੈ। ਪਾਣੀ ਬਹੁਤ ਨਿਖਰਿਆ ਹੋਇਆ ਚਲਦਾ ਸੀ ਅਤੇ ਕਿੰਨੇ ਰੋਗਾਂ ਦਾ ਨਾਸ਼ ਇਸ਼ਨਾਨ ਕਰਕੇ ਹੋ ਜਾਇਆ ਕਰਦਾ ਸੀ। ਇਨ੍ਹਾਂ ਦੇ ਕਿਨਾਰੇ ਉਪਰ ਬਹੁਤ ਸਾਰੇ ਤੀਰਥ ਸਥਾਪਤ ਹਨ ਜਿਵੇਂ ਗੰਗਾ ਦੇ ਕਿਨਾਰੇ ਤੇ ਰਿਸ਼ੀਕੇਸ਼, ਹਰਿਦੁਆਰ, ਇਲਾਹਬਾਦ ਆਦਿ ਤੀਰਥ ਹਨ। ਇਨ੍ਹਾਂ ਵਿਚ ਇਸ਼ਨਾਨ ਦੇ ਦਿਨ ਮੁਕੱਰਰ ਹੋਏ ਸਨ ਉਨ੍ਹਾਂ ਦਿਨਾਂ ਵਿਚ ਇਸ਼ਨਾਨ ਕਰਨ ਲਈ ਹੁੰਮ-ਹੁਮਾ ਕੇ ਗ੍ਰਿਹਸਤੀ ਅਤੇ ਸਾਧੂ ਪਹੁੰਚਦੇ ਸਨ। ਗ੍ਰਿਹਸਤੀ ਲੋਕ ਇਸ਼ਨਾਨ ਕਰਦੇ ਸਨ, ਦਾਨ ਦਿੰਦੇ ਸਨ, ਸ਼ੇਤਰਾਂ (ਲੰਗਰਾਂ) ਵਾਸਤੇ ਮਾਇਆ ਅਰਪਣ ਕਰਦੇ ਸਨ, ਅਤੇ ਇਨ੍ਹਾਂ ਦੀ ਪਵਿੱਤਰਤਾ ਦਾ ਕਾਰਨ ਦੇਵਤਿਆਂ ਦੇ ਨਾਲ ਜੁੜਿਆ ਹੋਇਆ ਸੀ ਜਿਵੇਂ ਕਿ ਗੰਗਾ ਦਾ ਮੁੱਖ ਸ੍ਰੋਤ ਸ਼ਿਵ ਜੀ ਮਹਾਰਾਜ ਨੂੰ ਮੰਨਿਆ ਜਾਂਦਾ ਹੈ। ਦਰਿਆਵਾਂ ਨੂੰ ਸਾਫ-ਸੁਥਰਾ ਰੱਖਿਆ ਜਾਂਦਾ ਸੀ ਕਿਸੇ ਕਿਸਮ ਦੀ ਸਿੱਧੀ ਮੈਲ ਇਸ ਵਿਚ ਬਰਦਾਸ਼ਤ ਨਹੀਂ ਕੀਤੀ ਜਾਂਦੀ ਸੀ। ਸੋ ਲੋਕਾਂ ਦੇ ਨਿਸ਼ਚੇ ਬਹੁਤ ਗਹਿਰੇ ਸਨ ਅਤੇ ਬਹੁਤ ਸ਼ਰਧਾ ਭਾਵਨਾ ਨਾਲ ਤੀਰਥਾਂ ਨਾਲ ਜੁੜੇ ਹੋਏ ਸਨ। ਆਪਣੇ ਕਾਰੋਬਾਰ ਸੰਕੋਚਦੇ ਹੋਏ ਬਹੁਤ ਸਾਰੇ ਪ੍ਰੇਮੀ ਤਾਂ ਹਰ ਸਾਲ ਹੀ ਇਸ਼ਨਾਨ ਕਰਨ ਵਾਸਤੇ ਜਾਇਆ ਕਰਦੇ ਸਨ। ਉਨ੍ਹਾਂ ਤੀਰਥਾਂ ਉਤੇ ਜੋ ਮਹਾਨ ਫਲਦਾਇਕ, ਫਲਦਾਤੀ ਸਾਧੂ ਦੀ ਸੰਗਤ ਹੋਇਆ ਕਰਦੀ ਸੀ, ਤੱਤ ਬੇਤੇ ਮਹਾਂਪੁਰਸ਼ ਆਪਣੀਆਂ ਸਾਰੀਆਂ ਜਮਾਤਾਂ ਸਮੇਤ ਆਪਣੇ ਸੰਪਰਦਾਇਕ ਪ੍ਰੇਮੀਆਂ ਸਹਿਤ ਹੁੰਮ-ਹੁਮਾ ਕੇ ਤੀਰਥਾਂ



Sri Satguru Jagjit Singh Ji eLibrary NamdhariElibrary@gmail.com

ਉਪਰ ਜਾਂਦੇ ਸਨ ਅਤੇ ਇਕਾਂਤ ਥਾਂ ਵੇਖ ਕੇ ਸਤਿਸੰਗ ਕਰਿਆ ਕਰਦੇ ਸਨ ਅਤੇ ਦੇਸ਼ ਵਾਸੀਆਂ ਨੂੰ 'ਆਤਮ ਮਾਰਗ' ਅਤੇ ਵਿਵਹਾਰਿਕ ਸਿਖਿਆਵਾਂ ਦਿਆ ਕਰਦੇ ਸਨ। ਉਨ੍ਹਾਂ ਦਿਨਾਂ ਵਿਚ ਹੀ ਬਹੁਤ ਸਾਰੇ ਜਗਿਆਸੂਆਂ ਨੂੰ ਨਾਮ ਦੀ ਦਾਤ ਵੰਡਿਆ ਕਰਦੇ ਸਨ। ਇਸੇ ਤਰ੍ਹਾਂ ਦੇ ਨਾਲ ਇਕ ਫਲ ਤਾਂ ਤੀਰਥ ਦੇ ਇਸ਼ਨਾਨ ਕਰਨ ਕਰਕੇ ਮਿਲਿਆ ਕਰਦਾ ਸੀ ਅਤੇ ਚਾਰ ਫਲ ਮਹਾਂਪੁਰਸ਼ਾਂ ਦੇ ਬਚਨ ਸੁਣਨ ਕਰਕੇ ਪ੍ਰਾਪਤ ਹੋਇਆ ਕਰਦੇ ਸਨ ਜਿਨ੍ਹਾਂ ਵਿਚ ਦਲਿੱਦਰ ਦੂਰ ਹੋ ਕੇ ਵਾਹਿਗੁਰੂ ਦੀ ਬਖਸ਼ਿਸ਼ ਹੋਣ ਨਾਲ ਪੈਸੇ ਟਕੇ ਦੀ ਸੁਖਾਲ ਹੋ ਜਾਇਆ ਕਰਦੀ ਸੀ ਅਤੇ ਵਾਸ਼ਨਾਵਾਂ ਪੂਰੀਆਂ ਹੋ ਜਾਂਦੀਆਂ ਸਨ। ਜੀਵਨ ਵਿਚ ਪ੍ਰਵਿਰਤੀ ਹੋ ਜਾਇਆ ਕਰਦੀ ਸੀ ਅਤੇ ਧਾਰਮਿਕ ਗੁਣ - ਖਿਮਾ, ਅਹਿੰਸਾ, ਦਇਆ, ਮ੍ਰਿਦ (ਮਿੱਠੇ ਬਚਨ), ਸਤਿ ਬਚਨ, ਤਪ, ਦਾਨ, ਸੀਲ, ਸੌਚ, ਸੰਤੋਖ, ਈਰਖਾ ਰਹਿਤ ਅਤੇ ਵੈਰ ਭਾਵ ਰਹਿਤ ਜੀਵਨ ਪ੍ਰਾਪਤ ਹੋ ਕੇ ਧਰਮ ਦੀ ਪ੍ਰਾਪਤੀ ਹੋ ਜਾਇਆ ਕਰਦੀ ਸੀ। ਬੰਦਗੀ ਕਰਨ ਲਈ ਬਹੁਤ ਉਤਸ਼ਾਹ ਮਿਲਿਆ ਕਰਦਾ ਸੀ। ਸਤਿ ਦਾ ਜੀਵਨ ਜਿਉਂ ਕੇ ਮਹਾਂਪੁਰਸ਼ਾਂ ਦੇ ਤੱਤ ਬਚਨ ਕਮਾ ਕੇ ਮੋਖਸ਼ ਦੀ ਪ੍ਰਾਪਤੀ ਦਾ ਸਾਧਨ ਤੀਰਥਾਂ ਤੇ ਕੀਤੇ ਸਤਿਸੰਗ ਹੋਇਆ ਕਰਦੇ ਸਨ। ਇਸ ਕਰਕੇ ਸਤਿਜੁਗ, ਤ੍ਰੇਤਾ, ਦੁਆਪਰ ਦੇ ਲੰਮੇ ਸਮੇਂ ਲਈ ਇਨ੍ਹਾਂ ਤੀਰਥਾਂ ਦੀ ਮਹਾਨਤਾ ਬਣੀ ਰਹੀ ਪਰ ਕਲਜੁਗ ਆਉਂਦੇ ਸਾਰ ਆਦਮੀ ਦੀ ਬੁੱਧੀ, ਸੋਚ, ਵਰਤ-ਵਿਹਾਰ ਆਪਣੀ ਉਚਤਾ ਤੋਂ ਤਿਲ੍ਹਕ ਕੇ ਰਸਾਤਲ ਵਲ ਨੂੰ ਰਿੜ੍ਹ ਪਿਆ। ਆਦਮੀ ਦੇ ਜੀਵਨ ਵਿਚ ਬੇਅੰਤ ਔਗੁਣ ਪ੍ਰਵੇਸ਼ ਕਰ ਗਏ, ਨਾਸਤਿਕਤਾ ਫੈਲ ਗਈ। ਕਈ ਨਾਸਤਿਕ ਮਤਿ ਉਭਰ ਕੇ ਸਮਾਜ ਵਿਚ ਪ੍ਰਵਿਰਤ ਹੋ ਗਏ। ਜਗਿਆਸੂ ਡਾਵਾਂਡੋਲ ਹੋ ਗਿਆ ਪਰ ਫੇਰ ਵੀ ਲੰਮੇ-ਸਮੇਂ ਤੱਕ ਤੀਰਥਾਂ ਦੇ ਇਸ਼ਨਾਨ ਭਾਰਤ ਵਾਸੀਆਂ ਨੂੰ ਆਕਰਸ਼ਤ ਕਰਦੇ ਰਹੇ।

ਸਮੇਂ ਬਦਲੇ, ਤੀਰਥਾਂ ਉਪਰ ਪਾਖੰਡ ਦਾ ਜਾਲ ਫੈਲ ਗਿਆ ਅਤੇ ਤੀਰਥ ਮਨੁੱਖਾਂ ਦੀ ਮਨੋਵਿਰਤੀ ਨਾਲ ਮੈਲੇ ਹੋ ਗਏ। ਪ੍ਰਭੂ ਪਾਸ ਪੁਕਾਰ ਕਰਨ ਲੱਗੇ ਕਿ ਹੇ ਪ੍ਰਭੂ! ਸਾਡੇ ਉਤੇ ਕ੍ਰਿਪਾ ਕਰ, ਅਸਾਡੇ ਵਿਚ ਐਨੀ ਮੈਲ ਭਰ ਗਈ ਹੈ ਕਿ ਅਸਾਡਾ ਲਿਆ ਹੋਇਆ ਵਰਦਾਨ ਦਿਲ ਦੀ ਮੈਲ ਨਹੀਂ ਉਤਾਰ ਸਕਦਾ। ਆਪਣਾ ਬਖਸ਼ਿਆ ਹੋਇਆ, ਪ੍ਰਵਾਨ ਕੀਤਾ ਹੋਇਆ ਸਾਧੂ ਭੇਜ ਜੋ ਅਸਾਡੇ ਵਿਚ ਇਸ਼ਨਾਨ ਕਰੇ ਅਤੇ ਅਸਾਡੀ ਮੈਲ ਦੂਰ ਕਰਕੇ ਅਸਾਨੂੰ ਫੇਰ ਜੀਵਨ ਬਖਸ਼ੇ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਗੰਗਾ ਜਮੁਨਾ ਗੋਦਾਵਰੀ ਸਰਸੁਤੀ***
***ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥***
***ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ***
***ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥***
***ਤੀਰਥਿ ਅਠਸਠਿ ਮਜਨੁ ਨਾਈ॥***
***ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ***
***ਸਭ ਦੁਰਮਤਿ ਮੈਲੁ ਗਵਾਈ॥*** ***ਪੰਨਾ - 1263***

ਸਮੇਂ ਬਦਲੇ, ਕਲਜੁਗ ਦੇ ਵੇਗ ਨੇ ਸ਼੍ਰੇਸ਼ਟ ਬੁੱਧੀ ਦੀ ਥਾਂ ਕਬੁੱਧੀ ਨੂੰ ਜਨਮ ਦਿਤਾ। ਹਰ ਜੀਵਨ ਵਿਚ ਕੂੜ ਦਾ ਵਰਤਾਰਾ ਹੋ ਗਿਆ। ਜੀਵਨ



Sri Satguru Jagjit Singh Ji eLibrary NamdhariElibrary@gmail.com

ਦੇ ਹਰ ਪੱਖ ਵਿਚ; ਕੀ ਸਮਾਜਿਕ, ਕੀ ਧਾਰਮਿਕ, ਕੀ ਆਰਥਿਕ, ਕੀ ਕਰਮ ਕਰਾਉਣ ਵਾਲਾ ਪੰਡਤ ਵਰਗ ਸਭਨਾਂ ਵਿਚ ਕੂੜ ਦਾ ਵਰਤਾਰਾ ਹੋ ਗਿਆ-

***ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥***
***ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥***

***ਪੰਨਾ - 468***

ਮਹਾਤਮਾਵਾਂ ਵਿਚ ਪਾਖੰਡ ਪ੍ਰਧਾਨ ਹੋ ਗਿਆ। ਵਾਹਿਗੁਰੂ ਜੀ ਦੀ ਲਿਵ ਵਿਚੋਂ ਨਿਕਲ ਕੇ ਮਾਇਆ ਦਾ ਪਿਆਰ ਅਧਿਕ ਦਿਖਾਈ ਦੇਣ ਲੱਗਿਆ। ਤੀਰਥ ਵੀ ਵਿਰਲਾਪ ਕਰ ਰਹੇ ਸਨ, ਸਾਧੂ ਦੀ ਚਰਨ ਛੋਹ ਦੀ ਮੰਗ ਕਰ ਰਹੇ ਸਨ। ਅਜਕੱਲ ਤਾਂ ਇਥੋਂ ਤੱਕ ਹਾਲਤ ਨਿਘਾਰ ਵਿਚ ਆ ਗਿਆ ਕਿ ਤੀਰਥਾਂ ਦੇ ਦੇਵਤੇ ਆਪਣੇ ਅਸਥਾਨ ਛੱਡ ਕੇ ਦੇਵ ਲੋਕਾਂ ਨੂੰ ਪਧਾਰ ਗਏ ਅਤੇ ਭ੍ਰਿਸ਼ਟ ਬੁੱਧੀ ਵਾਲਿਆਂ ਨੇ ਭਾਵਨਾਵਾਂ ਦੀ ਕਦਰ ਨਾ ਕਰਦੇ ਹੋਏ ਸ਼ਹਿਰਾਂ ਦਾ ਗੰਦ-ਮੰਦ ਇਨ੍ਹਾਂ ਪਵਿੱਤਰ ਦਰਿਆਵਾਂ ਵਿਚ ਪਾ ਦਿਤਾ। ਹੁਣ ਤੀਰਥ ਨਾਮ ਦੀ ਕੋਈ ਚੀਜ਼ ਨਹੀਂ ਰਹੀ। ਗੁਰੂ ਮਹਾਰਾਜ ਜੀ ਨੇ ਇਸ ਭਵਿੱਖ ਵਿਚ ਆਉਣ ਵਾਲੇ ਪਤਨ ਨੂੰ ਵਾਚਿਆ, ਸਾਰੇ ਹਾਲਾਤ ਨੂੰ ਵਾਚਿਆ ਅਤੇ ਜੀਵਾਂ ਦੇ ਉਧਾਰ ਵਾਸਤੇ ਫੁਰਮਾਨ ਕੀਤਾ ਕਿ ਸਭ ਤੋਂ ਵੱਡਾ ਤੀਰਥ ਪ੍ਰਭੂ ਦਾ ਨਾਮ ਜਪਣਾ, ਨੌਧਾ ਭਗਤੀ ਕਰਨੀ, ਕੀਰਤਨ ਕਰਨਾ, ਗੁਰੂ ਦੀ ਸੇਵਾ ਕਰਨੀ ਹੈ ਅਤੇ ਸੱਚਾ ਇਸ਼ਨਾਨ ਕਰਨ ਦੀ ਜਾਚ ਦਸਦਿਆਂ ਫੁਰਮਾਇਆ ਕਿ ਜਦੋਂ ਤੱਕ ਮਨ ਮੈਲਾ ਹੈ ਕੇਵਲ ਤਨ ਦੇ ਧੋਣ ਨਾਲ ਮਨ ਦੀ ਮੈਲ ਨਹੀਂ ਲਹਿ ਸਕਦੀ।

***ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥***

***ਪੰਨਾ - 558***

ਜਿੰਨੀ ਦੇਰ ਤੱਕ ਮਨ ਦੇ ਅੰਦਰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ; ਪੰਜ ਚੋਰ ਖੁੜਦੁੱਮ ਮਚਾ ਰਹੇ ਹਨ; ਪੰਜ ਵਿਸ਼ੇ, ਇਸ ਜੀਵ ਨੂੰ ਮੂਰਛਤ ਕਰ ਰਹੇ ਹਨ; ਸ਼ਬਦ, ਸਪਰਸ਼, ਰੂਪ, ਰਸ, ਗੰਧ ਆਪਣੇ ਪ੍ਰਭਾਵ ਪਾ ਰਹੇ ਹਨ ਅਤੇ ਰਾਜ, ਮਾਲ, ਰੂਪ, ਜਾਤ, ਜੋਬਨ, ਠੱਗ ਇਸ ਜੀਵ ਨੂੰ ਠੱਗ ਕੇ ਨਾਮ ਵਲੋਂ ਭੁਲਾ ਰਹੇ ਹਨ, ਉਸ ਸਮੇਂ ਤੱਕ ਈਰਖਾ, ਨਿੰਦਿਆ, ਚੁਗਲੀ, ਵਿਭਚਾਰ, ਲਾਲਚ, ਅਭਿਮਾਨ ਤੇ ਅਨੇਕ ਵਾਸ਼ਨਾਵਾਂ ਦੀ ਮੈਲ ਤਹਿ ਦਰ ਤਹਿ ਮਨ ਉਤੇ ਲਗਦੀ ਹੀ ਚਲੀ ਜਾਂਦੀ ਹੈ। ਕੇਵਲ ਸਰੀਰ ਧੋਣ ਨਾਲ ਕਿਵੇਂ ਪਵਿੱਤਰਤਾ ਆਵੇਗੀ, ਫੁਰਮਾਨ ਹੈ-

***ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥***
***ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ॥ਪੰਨਾ - 558***

ਗੁਰੂ ਮਹਾਰਾਜ ਜੀ ਨੇ ਅੱਗੇ ਫੁਰਮਾਨ ਕੀਤਾ ਕਿ ਹੇ ਮੇਰੇ ਮਨ! ਤੂੰ ਪ੍ਰਭੂ ਦਾ ਨਾਮ ਜਪ ਕਿਉਂਕਿ ਪ੍ਰਭੂ ਦਾ ਨਾਮ ਸਾਰੀਆਂ ਮੈਲਾਂ ਨੂੰ ਕੱਟਣ ਨੂੰ ਸਮਰੱਥ ਹੈ -

***ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥***

***ਪੰਨਾ - 4***



Sri Satguru Jagjit Singh Ji eLibrary NamdhariElibrary@gmail.com

ਨਾਮ ਦੀ ਪ੍ਰਾਪਤੀ ਪੂਰੇ ਸਤਿਗੁਰੂ ਤੋਂ ਪ੍ਰਾਪਤ ਹੁੰਦੀ ਹੈ -

*ਜਪਿ ਮਨਿ ਮੇਰੇ ਤੂ ਏਕੋ ਨਾਮੁ ॥*
*ਸਤਿਗੁਰਿ ਦੀਆ ਮੋ ਕਉ ਏਹੁ ਨਿਧਾਨੁ ॥* *ਪੰਨਾ - 558*

ਸਿੱਧਾਂ ਦੇ 84 ਆਸਣਾਂ ਦਾ ਅਭਿਆਸ ਕਰਨ ਨਾਲ ਮਨ ਦੀ ਮੈਲ ਨਹੀਂ ਉਤਰਦੀ। ਇਸ ਮਨ ਨੂੰ ਖਰਾਬੀਆਂ ਤੋਂ ਬਚਾਉਣ ਦਾ ਜੇ ਇਕੋ ਇਕ ਸਾਧਨ ਹੈ ਤਾਂ ਉਹ ਹੈ ਕਿ ਸਤਿਗੁਰੂ ਦੀ ਸ਼ਰਨ ਵਿਚ ਤਨ ਮਨ ਧਨ ਅਰਪਣ ਕਰਕੇ ਆ ਜਾਵੇ। ਸਤਿਗੁਰੂ ਨੂੰ ਮਿਲ ਕੇ ਉਨ੍ਹਾਂ ਦੇ ਉਪਦੇਸ਼ ਦੀ ਕਮਾਈ ਕਰਕੇ, ਉਨ੍ਹਾਂ ਦੀ ਦਿਆਲਤਾ ਭਰੀ ਦ੍ਰਿਸ਼ਟੀ ਅਤੇ ਦਰਸ਼ਨ ਦਾ ਭਾਗੀ ਬਣਦਾ ਹੋਇਆ ਆਪਣੀ ਬਿਰਤੀ ਨੂੰ ਸੰਸਾਰ ਵਲੋਂ ਉਲਟੀ ਕਰ ਲਵੇਗਾ ਅਤੇ ਸੁਭਾਅ ਬਦਲ ਜਾਵੇਗਾ। ਨੇਕੀ ਦਾ ਚਸ਼ਮਾ ਆਪ ਮੁਹਾਰੇ ਸਹਿਜ ਸੁਭਾਅ ਅੰਦਰੋਂ ਵਗ ਤੁਰੇਗਾ। ਜਦੋਂ ਸਤਿਗੁਰੂ ਨੂੰ ਮਿਲ ਕੇ ਆਪਣੀ ਹਉਮੈ ਦੇ ਜਾਲ ਵਿਚੋਂ ਛੁੱਟ ਕੇ ਗੁਰੂ ਦੇ ਘਰ ਆਤਮ ਰੂਪ ਹੋ ਕੇ ਜੀਵੇਗਾ ਤਾਂ ਸਾਰੀਆਂ ਮੈਲਾਂ ਕਿਤੇ ਦੂਰ ਹੀ ਰਹਿ ਜਾਣਗੀਆਂ। ਸੋ ਮਨ ਦੀ ਮੈਲ ਦੂਰ ਕਰਨ ਲਈ ਤੀਰਥਾਂ ਦਾ ਇਸ਼ਨਾਨ ਕਿਸੇ ਤਰ੍ਹਾਂ ਵੀ ਸਮਰੱਥ ਨਹੀਂ ਹੈ -

*ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ ॥* *ਪੰਨਾ - 558*

ਆਪ ਸੰਕੇਤ ਕਰਦੇ ਹਨ -

*ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥*
*ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥*
*ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥*
*ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ ॥*
*ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥*
*ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥*
*ਪੰਨਾ - 687*

ਜਦੋਂ ਇਹ ਜੀਵ ਨੂੰ ਅੰਦਰਲੇ ਤੀਰਥ ਦੀ ਸੋਝੀ ਹੋ ਜਾਂਦੀ ਹੈ, ਸਤਿਗੁਰੂ ਇਸਨੂੰ ਆਤਮ ਤੀਰਥ ਵਿਚ ਇਸ਼ਨਾਨ ਕਰਨ ਦੀ ਸੋਝੀ ਦੇ ਦਿੰਦੇ ਹਨ ਤਾਂ ਇਹ ਮਹਾਂ ਪਵਿੱਤਰ ਹੋ ਜਾਂਦਾ ਹੈ ਅਤੇ ਵਾਹਿਗੁਰੂ ਜੀ ਦੀ ਪ੍ਰਾਪਤੀ, ਅੰਦਰਲੀ ਸੁੱਚ ਹੋਣ ਤੇ ਮਿਲਦੀ ਹੈ -

*ਸੁਚਿ ਹੋਵੈ ਤਾ ਸਚੁ ਪਾਈਐ ॥* *ਪੰਨਾ - 472*

ਗੁਰੂ ਮਹਾਰਾਜ ਜੀ ਅੰਦਰਲੇ ਤੀਰਥ ਦਾ ਗਿਆਨ ਦਿੰਦੇ ਹਨ ਅਤੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਨ ਦੀ ਜਾਚ ਸਿਖਾ ਦਿੰਦੇ ਹਨ। ਸੋ ਇਹ ਅੰਮ੍ਰਿਤਸਰ ਤੀਰਥ ਸਭ ਤੋਂ ਸ੍ਰੇਸ਼ਟ ਤੀਰਥ ਹੈ ਜੋ ਹਰ ਪ੍ਰਾਣੀ ਨੂੰ ਪ੍ਰਾਪਤ ਹੋ ਸਕਦਾ ਹੈ -

*ਅੰਤਰਿ ਤੀਰਥੁ ਗਿਆਨੁ ਹੈ ਸਤਿਗੁਰਿ ਦੀਆ ਬੁਝਾਇ ॥*
*ਮੈਲੁ ਗਈ ਮਨੁ ਨਿਰਮਲੁ ਹੋਆ ਅੰਮ੍ਰਿਤ ਸਰਿ ਤੀਰਥਿ ਨਾਇ ॥*
*ਪੰਨਾ - 587*



Sri Satguru Jagjit Singh Ji eLibrary NamdhariElibrary@gmail.com

ਇਹ ਅੰਮ੍ਰਿਤਸਰ ਤੀਰਥ ਆਤਮ ਸ਼ਾਖਸ਼ਾਤ ਦੀ ਅਵਸਥਾ ਹੈ ਜਿਸ ਵਿਚ ਇਸ਼ਨਾਨ ਕਰਨਾ ਗੁਰਸਿਖਾਂ ਲਈ ਜ਼ਰੂਰੀ ਕਰ ਦਿਤਾ ਗਿਆ ਹੈ-

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ***
***ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥***
***ਉਦਮੁ ਕਰੇ ਭਲਕੇ ਪਰਭਾਤੀ***
***ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥*** ***ਪੰਨਾ - 305***

ਸੋ ਤੀਰਥ, ਜਿਥੇ ਸਾਧੂ ਚਰਨ ਰੱਖ ਦਿੰਦੇ ਹਨ ਉਥੇ ਹੀ ਬਣ ਜਾਇਆ ਕਰਦਾ ਹੈ ਅਤੇ ਬੈਕੁੰਠ ਉਸ ਥਾਂ ਦੇ ਉਤੇ ਪ੍ਰਗਟ ਹੋ ਜਾਇਆ ਕਰਦਾ ਹੈ -

***ਅਠਸਠਿ ਤੀਰਥ ਜਹ ਸਾਧ ਪਗ ਧਰਹਿ॥***
***ਤਹ ਬੈਕੁੰਠੁ ਜਹ ਨਾਮੁ ਉਚਰਹਿ॥*** ***ਪੰਨਾ - 890***

ਕਬੀਰ ਸਾਹਿਬ ਜੀ ਨੇ ਇਨ੍ਹਾਂ ਮਹਾਨ ਸਿਧਾਂਤਾਂ ਨੂੰ ਇਕ ਜੁਗਤ ਨਾਲ ਪ੍ਰਗਟ ਕੀਤਾ। ਜਦੋਂ ਬਹੁਤ ਸਾਰੇ ਸ਼ਰਧਾਲੂਆਂ ਅਤੇ ਸਾਧੂਆਂ ਨੇ ਆ ਕੇ ਕਬੀਰ ਸਾਹਿਬ ਨੂੰ ਕਿਹਾ ਕਿ ਮਹਾਰਾਜ! ਆਪ ਤੀਰਥਾਂ ਦਾ ਇਸ਼ਨਾਨ ਨਹੀਂ ਕਰਦੇ? ਤਾਂ ਸਹਿਜ ਸੁਭਾਅ ਕਬੀਰ ਸਾਹਿਬ ਜੀ ਨੇ ਕਿਹਾ ਕਿ ਤੀਰਥ ਉਪਰ ਕੇਵਲ ਮਜਨ ਕਰਨ ਨਾਲ ਮੇਰੇ ਉਤੇ ਕੀ ਅਸਰ ਹੋਵੇਗਾ। ਉਨ੍ਹਾਂ ਨੇ ਕਿਹਾ, "ਮਹਾਰਾਜ! ਤੀਰਥ ਦੇ ਜਲ ਵਿਚ ਇਸ਼ਨਾਨ ਕਰਨ ਨਾਲ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਵਿਕਾਰ ਖਤਮ ਹੋ ਜਾਂਦੇ ਹਨ ਅਤੇ ਬਹੁਤ ਪੁੰਨ ਫਲ ਪ੍ਰਾਪਤ ਹੁੰਦਾ ਹੈ। ਤਾਂ ਕਬੀਰ ਜੀ ਨੇ ਇਕ ਕੌੜੀ ਤੂੰਬੀ ਦੇ ਕੇ ਕਿਹਾ ਕਿ ਤੁਸੀਂ ਇਸ ਤੂੰਬੀ ਦਾ ਇਸ਼ਨਾਨ ਚੰਗੀ ਤਰ੍ਹਾਂ ਮਲ-ਮਲ ਕੇ ਹਰ ਤੀਰਥ ਵਿਚ ਕਰਾਉਣਾ, ਤੁਹਾਡੇ ਕਹਿਣ ਦੇ ਮੁਤਾਬਿਕ ਇਸ ਜਲ ਦਾ ਸੁਭਾਅ ਇਹਦੇ ਉਪਰ ਹੋਵੇਗਾ, ਇਸਦਾ ਕੌੜਾ ਸੁਭਾਅ ਬਦਲ ਜਾਵੇਗਾ, ਇਹ ਮੈਨੂੰ ਚਾਹੀਦੀ ਹੈ ਮੈਂ ਇਸ ਦੀ ਤੂੰਬੀ ਬਣਾਵਾਂਗਾ। ਸਾਧੂਆਂ ਨੇ ਤੂੰਬੀ ਲੈ ਕੇ ਇਸ਼ਨਾਨ ਕਰਾਇਆ। ਸਾਰੇ ਤੀਰਥਾਂ ਤੇ ਇਸ਼ਨਾਨ ਕਰਾ ਕੇ ਜਦੋਂ ਵਾਪਸ ਆਏ ਤਾਂ ਉਨ੍ਹਾਂ ਨੇ ਤੂੰਬੀ ਕਬੀਰ ਸਾਹਿਬ ਜੀ ਨੂੰ ਦਿਤੀ ਤਾਂ ਕਬੀਰ ਸਾਹਿਬ ਜੀ ਨੇ ਕਿਹਾ ਕਿ ਭਾਈ! ਇਹਦੀ ਕੁੜੱਤਣ ਦੂਰ ਹੋ ਗਈ ਹੋਵੇਗੀ, ਚਲੋ ਇਸਦਾ ਪ੍ਰਸ਼ਾਦ ਬਣਾ ਕੇ ਇਹੀ ਵੰਡ ਲੈਂਦੇ ਹਾਂ। ਜਦੋਂ ਪ੍ਰਸ਼ਾਦ ਦੇ ਰੂਪ ਵਿਚ ਛੋਟਾ-ਛੋਟਾ ਟੁਕੜਾ ਹਰੇਕ ਨੂੰ ਮਿਲਿਆ ਤਾਂ ਉਨ੍ਹਾਂ ਨੇ ਕਿਹਾ, "ਛਕੋ ਭਾਈ!" ਜਦੋਂ ਮੂੰਹ ਲਾਇਆ ਤਾਂ ਉਹ ਬਹੁਤ ਹੀ ਕੌੜੀ ਜ਼ਹਿਰ ਵਰਗੀ ਹੈ, ਕੋਈ ਖਾਵੇ ਨਾ। ਕਹਿਣ ਲੱਗੇ, "ਆਪ ਪ੍ਰਸ਼ਾਦ ਨਹੀਂ ਛਕਦੇ।" ਉਹ ਕਹਿਣ ਲੱਗੇ, ਮਹਾਰਾਜ! ਇਹ ਤਾਂ ਕੌੜੀ ਹੈ। ਕਬੀਰ ਸਾਹਿਬ ਨੇ ਕਿਹਾ, ਜਿਵੇਂ ਇਹ ਕੌੜੀ ਰਹਿ ਗਈ ਹੈ ਇਸੇ ਤਰ੍ਹਾਂ ਜਿਨ੍ਹਾਂ ਦੇ ਅੰਦਰ ਨਾਸਤਿਕਤਾ, ਅਸ਼ਰਧਾ, ਵਿਭਚਾਰ, ਕੁੜੱਤਣ, ਬੇਮੁਖਤਾਈ, ਮਨਮੁਖਤਾਈ ਹੈ, ਉਨ੍ਹਾਂ ਦੇ ਉਪਰ ਕੇਵਲ ਪਾਣੀ ਨਾਲ ਇਸ਼ਨਾਨ ਕਰਕੇ ਕੋਈ ਅਸਰ ਨਹੀਂ ਹੋਇਆ ਕਰਦਾ। ਇਹ ਇਸ਼ਨਾਨ ਕੇਵਲ ਸਰੀਰਕ ਪਵਿੱਤਰਤਾ ਵਾਸਤੇ ਹੋਇਆ ਕਰਦਾ ਹੈ ਪਰ ਆਤਮਿਕ ਜੀਵਨ ਨਾਲ ਇਨ੍ਹਾਂ ਦਾ ਬਹੁਤਾ ਸਬੰਧ ਨਹੀਂ ਹੋਇਆ ਕਰਦਾ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

***ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥***
***ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥***

*ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥*
*ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ॥* *ਪੰਨਾ - 789*

*ਤੀਰਥਿ ਨਾਇ ਨ ਉਤਰਸਿ ਮੈਲੁ॥*
*ਕਰਮ ਧਰਮ ਸਭਿ ਹਉਮੈ ਫੈਲੁ॥*
*ਲੋਕ ਪਚਾਰੈ ਗਤਿ ਨਹੀ ਹੋਇ॥*
*ਨਾਮ ਬਿਹੂਣੇ ਚਲਸਹਿ ਰੋਇ॥* *ਪੰਨਾ - 890*

*ਅਠਸਠਿ ਤੀਰਥ ਜਹ ਸਾਧ ਪਗ ਧਰਹਿ॥*
*ਤਹ ਬੈਕੁੰਠੁ ਜਹ ਨਾਮੁ ਉਚਰਹਿ॥* *ਪੰਨਾ - 890*

ਗੁਰਬਾਣੀ ਦੇ ਪ੍ਰਕਾਸ਼ ਵਿਚ ਗੁਰੂ ਮਹਾਰਾਜ ਜੀ ਨੇ ਅਸਾਡੇ ਲਈ ਸੱਚੇ ਤੀਰਥ ਤੇ ਇਸ਼ਨਾਨ ਕਰਨ ਦੀ ਜਾਚ ਦੱਸੀ ਹੈ। ਪ੍ਰਮੇਸ਼ਰ ਦੇ ਪਿਆਰੇ, ਤੱਤ ਬੇਤੇ, ਬ੍ਰਹਮਗਿਆਨੀ, ਅਭੇਦ ਅਵਸਥਾ ਵਾਲੇ ਗੁਰਸਿੱਖ ਦੀ ਐਨੀ ਪਵਿੱਤਰਤਾ ਦਰਸਾਈ ਗਈ ਹੈ ਕਿ ਜਿਥੇ ਉਹ ਚਰਨ ਧਰ ਦੇਵੇ ਉਸ ਥਾਂ ਦੀ ਮਹਾਨਤਾ ਕ੍ਰੋੜਾਂ ਗੰਗਾ ਤੋਂ ਵੀ ਵੱਧ ਹੋਇਆ ਕਰਦੀ ਹੈ -

*ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ*
*ਜਨ ਕੇ ਚਰਨ ਤੀਰਥ ਕੋਟਿ ਗੰਗਾ॥*
*ਜਨ ਕੀ ਧੂਰਿ ਕੀਓ ਮਜਨੁ ਨਾਨਕ*
*ਜਨਮ ਜਨਮ ਕੇ ਹਰੇ ਕਲੰਗਾ॥* *ਪੰਨਾ - 828*

ਸੋ ਜਲ ਦੇ ਇਸ਼ਨਾਨ ਨਾਲ ਕਿਸੇ ਉਤਮ ਗਤੀ ਨੂੰ ਪ੍ਰਾਪਤ ਕਰ ਲੈਣਾ ਇਕ ਅਸੱਤਿ ਮਨੌਤ ਹੈ। ਉਤਮ ਗਤੀ ਕੇਵਲ ਨਾਮ ਦੀ ਕਮਾਈ ਕਰਕੇ, ਅਗਿਆਨਤਾ ਦਾ ਨਾਸ਼ ਹੋਣ ਉਪਰੰਤ ਹੋਇਆ ਕਰਦੀ ਹੈ -

*ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥*
*ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥*
*ਪੰਨਾ - 484*

ਸੋ ਇਸ ਮਹੀਨੇ ਦਾ ਜੋ ਉਪਦੇਸ਼ ਸਾਨੂੰ ਗੁਰੂ ਮਹਾਰਾਜ ਜੀ ਤੋਂ ਪ੍ਰਾਪਤ ਹੋ ਰਿਹਾ ਹੈ, ਉਹ ਵਾਹਿਗੁਰੂ ਦੇ ਨਾਮ ਦੇ ਜਲ ਵਿਚ ਨਿਰਮਲ ਮਨ ਹੋ ਕੇ ਇਸ਼ਨਾਨ ਕਰਨਾ ਹੈ -

*ਹਰਿ ਜਲੁ ਨਿਰਮਲੁ ਮਨੁ ਇਸਨਾਨੀ ਮਜਨੁ ਸਤਿਗੁਰੁ ਭਾਈ॥*
*ਪੁਨਰਪਿ ਜਨਮੁ ਨਾਹੀ ਜਨ ਸੰਗਤਿ ਜੋਤੀ ਜੋਤਿ ਮਿਲਾਈ॥*
*ਪੰਨਾ - 505*

ਹਰੀ ਦਾ ਨਾਮ ਨਿਰਮਲ ਜਲ, ਤੇ ਸਤਿਗੁਰੂ ਇਸ਼ਨਾਨ ਕਰਾਉਣ ਵਾਲੇ ਹਨ। ਹਰੀ ਦੇ ਦਾਸਾਂ ਦੀ ਸੰਗਤ ਕਰਕੇ ਫੇਰ ਜਨਮ ਮਰਨ ਤੋਂ ਛੁਟਕਾਰਾ ਹੋ ਜਾਂਦਾ ਹੈ, ਹਰੀ ਦੇ ਰੂਪ ਵਿਚ ਸਾਡੀ ਆਤਮਾ ਅਭੇਦ ਹੋ ਜਾਂਦੀ ਹੈ -

*ਹਰਿ ਜਲੁ ਨਿਰਮਲੁ ਮਨੁ ਇਸਨਾਨੀ ਮਜਨੁ ਸਤਿਗੁਰੁ ਭਾਈ॥*
*ਪੁਨਰਪਿ ਜਨਮੁ ਨਾਹੀ ਜਨ ਸੰਗਤਿ ਜੋਤੀ ਜੋਤਿ ਮਿਲਾਈ॥*
*ਪੰਨਾ - 505*



Sri Satguru Jagjit Singh Ji eLibrary NamdhariElibrary@gmail.com

ਨਾਮ ਦੇ ਇਸ਼ਨਾਨ ਦੀ ਪ੍ਰੋੜਤਾ ਕਰਦੇ ਹੋਏ ਆਪ ਫੁਰਮਾਉਂਦੇ ਹਨ –

***ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ॥***
***ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ॥***
***ਪੰਨਾ – 637***

ਸੋ ਗੁਰੂ ਮਹਾਰਾਜ ਜੀ ਦਾ ਆਦੇਸ਼ ਹੈ –

***ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥ ਪੰਨਾ – 136***

ਸਾਧੂਆਂ ਦੀ ਸੰਗਤ ਵਿਚ ਰਹਿ ਕੇ ਅਤੇ ਉਨ੍ਹਾਂ ਦੇ ਤੱਤ ਬਚਨਾਂ ਨੂੰ ਸਰਵਣ ਕਰਕੇ, ਮੰਨਣ ਕਰਕੇ ਅਤੇ ਨਿਧਿਆਸਣ ਰਾਹੀਂ ਤੱਤ ਪਦ ਦੀ ਪ੍ਰਾਪਤੀ ਕਰਕੇ ਸਫਲ ਨਹਾਉਣਾ ਹੈ। ਵਾਹਿਗੁਰੂ ਦਾ ਨਾਮ ਆਪ ਜਪਣਾ ਹੈ ਅਤੇ ਜਦੋਂ ਆਤਮ ਪ੍ਰਾਪਤੀ ਹੋ ਗਈ, ਦੂਸਰਿਆਂ ਨੂੰ ਵੀ ਜਪਾਉਣਾ ਹੈ–

***ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥***
***ਪੰਨਾ – 136***

ਇਸ ਦੀ ਪਦਵੀ ਬਹੁਤ ਉਚੀ ਹੋਇਆ ਕਰਦੀ ਹੈ ਜੋ ਆਪ ਨਾਮ ਜਪਦਾ ਹੈ ਅਤੇ ਦੂਸਰਿਆਂ ਨੂੰ ਜਪਾਉਂਦਾ ਹੈ –

***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ਪੰਨਾ – 306***

ਕਬੀਰ ਜੀ ਦਾ ਇਕੋ-ਇਕ ਪ੍ਰਮੁੱਖ ਸਾਧਨ ਨਾਮ ਜਪਣਾ ਹੈ। ਹਰੀ ਦਾ ਕੀਰਤਨ ਕਰਨਾ, ਹਰੀ ਦੇ ਗੁਣਾਂ ਦੀ ਵਿਚਾਰ ਕਰਨੀ, ਉਸਦੀ ਬੇਅੰਤਤਾਈ ਵਿਚ ਲੀਨ ਹੋਣਾ, ਪ੍ਰਭੂ ਰੂਪ ਗੁਰੂ ਦੇ ਧਿਆਨ ਵਿਚ ਮਹਿਵ ਹੋਣਾ ਅਤੇ ਮਨੋ ਮਨ ਤਰੱਕੀ ਕਰਕੇ ਆਤਮ ਚਿੰਤਨ ਦੀ ਅਵਸਥਾ ਵਿਚ ਪਹੁੰਚਣਾ; ਇਹ ਆਤਮ ਮਾਰਗ ਵਿਚ ਨਾਮ ਦੀਆਂ ਪਉੜੀਆਂ ਹਨ। ਸੋ ਐਸੇ ਨਾਮ ਦੀ ਘਾਲ ਕਮਾਈ ਕਰਨ ਵਾਲਾ ਆਪ ਛੁਟ ਜਾਂਦਾ ਹੈ ਅਤੇ ਲੱਖਾਂ ਕੀ, ਕ੍ਰੋੜਾਂ ਨੂੰ ਤਾਰ ਦਿੰਦਾ ਹੈ –

***ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ॥***
***ਪੰਨਾ – 608***

ਸੋ ਮਹਾਰਾਜ ਜੀ ਦਾ ਹੁਕਮ ਹੈ –

***ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥***
***ਪੰਨਾ – 136***

ਅੰਤਸ਼ਕਰਣ ਵਿਚ ਜੋ ਜਨਮਾਂ-ਜਨਮਾਂਤਰਾਂ ਦੀ ਮੈਲ ਲੱਗੀ ਹੋਈ ਹੈ ਅਤੇ ਮਨ ਕਾਲਾ ਸਿਆਹ ਹੋ ਗਿਆ ਹੈ, ਜੋ ਨਾਮ ਤੋਂ ਬਗੈਰ ਹੋਰ ਕਿਸੇ ਸਾਧਨ ਨਾਲ ਇਹ ਮੈਲ ਨਹੀਂ ਉਤਰਦੀ, ਫੋਕੇ ਸਾਧਨ ਹੋਰ ਤੈਹਾਂ ਇਸ ਮਨ ਉਪਰ ਅੰਦਰਲੀ ਮੈਲ ਕਾਰਨ ਲਾਈ ਜਾਂਦੇ ਹਨ। ਪਰ ਜਦੋਂ ਸਾਧੂਆਂ ਦੀ ਸੰਗਤ ਵਿਚ ਇਸ਼ਨਾਨ ਕੀਤਾ ਤਾਂ ਮਨ ਉਪਰੋਂ ਹਉਮੈ ਦੀ ਮੈਲ, ਨਾਮ ਕਮਾਈ ਕਰਕੇ ਲਹਿ ਜਾਂਦੀ ਹੈ –

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥***
***ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥***
***ਪੰਨਾ – 651***



Sri Satguru Jagjit Singh Ji eLibrary NamdhariElibrary@gmail.com

***ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥ ਪੰਨਾ - 136***

ਜਦੋਂ ਸਾਧੂਆਂ ਦੀ ਸੰਗਤ ਮਿਲ ਗਈ, ਉਨ੍ਹਾਂ ਤੋਂ ਪ੍ਰਾਪਤ ਤੱਤ ਬਚਨਾਂ ਦੀ ਕਮਾਈ ਕੀਤੀ ਤਾਂ ਕਾਮ ਵਰਗੇ ਮਹਾਨ ਸ਼ਤਰੂ ਅਤੇ ਕ੍ਰੋਧ ਵਰਗੇ ਦੁੰਦਰ ਸ਼ਤਰੂ ਇਸ ਜੀਵ ਨੂੰ ਮੋਹ ਨਹੀਂ ਸਕਦੇ। ਲੋਭ ਦਾ ਖਾਤਮਾ ਹੋ ਜਾਂਦਾ ਹੈ ਕਿਉਂਕਿ ਸੰਤਾਂ ਦੀ ਸੰਗਤ ਕਰਕੇ ਅਤੇ ਨਾਮ ਦੀ ਕਮਾਈ ਕਰਕੇ ਦਿਬ ਨੇਤਰ ਖੁਲ੍ਹ ਗਏ, ਹਰ ਥਾਂ ਉਪਰ ਇਕੋ ਜੋਤ -

***ਜਿਮੀ ਜਮਾਨ ਕੇ ਬਿਖੈ ਸਮਸਤਿ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ ਨਾ ਘਾਟਿ ਬਾਢ ਹੋਤ ਹੈ।।***

***(ਅਕਾਲ ਉਸਤਤਿ)***

ਨਜ਼ਰ ਆਉਂਦੀ ਹੈ। ਦੂਸਰਾ ਕੋਈ ਦਿਸਦਾ ਨਹੀਂ ਫੇਰ ਇਨ੍ਹਾਂ ਆਸੁਰੀ ਸੰਪ੍ਰਦਾ ਦੇ ਭਿਆਨਕ ਸ਼ਤਰੂਆਂ ਦਾ, ਸਤਿਸੰਗ ਦੇ ਪ੍ਰਭਾਵ ਕਰਕੇ ਕੋਈ ਅਸਰ ਨਹੀਂ ਹੁੰਦਾ। ਜਦੋਂ ਅਸੀਂ ਆਤਮ ਮਾਰਗ ਦੇ ਸੱਚੇ ਰਸਤੇ ਉਤੇ ਆਪਣੀ ਜੀਵਨ ਨਈਆ ਨੂੰ ਪਾਵਾਂਗੇ ਤਾਂ ਜੀਵ ਦੇ ਅੰਦਰ ਦੈਵੀ ਸੰਪ੍ਰਦਾ ਦਾ ਉਭਾਰ ਵਧਦਾ ਹੀ ਜਾਵੇਗਾ। ਜਦੋਂ ਇਸ ਦਾ ਜੀਵ ਭਾਵ ਖਤਮ ਹੋ ਕੇ ਜੀਵਨ ਮੁਕਤ ਅਵਸਥਾ ਦੀ ਪ੍ਰਾਪਤੀ ਹੋ ਗਈ ਤਾਂ ਸਾਰਾ ਹੀ ਸੰਸਾਰ ਇਥੇ ਧੰਨ-ਧੰਨ ਕਰੇਗਾ ਅਤੇ ਦਰਗਾਹ ਵਿਚ ਵੀ ਦੇਵ ਲੋਕਾਂ ਵਿਚ ਧੰਨ-ਧੰਨ ਦੇ ਅਵਾਜ਼ੇ ਆਉਣਗੇ-

***ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥ ਪੰਨਾ - 136***

***ਧੰਨਿ ਧੰਨਿ ਕਹੈ ਸਭੁ ਕੋਇ॥***
***ਮੁਖ ਊਜਲ ਹਰਿ ਦਰਗਹ ਸੋਇ॥ ਪੰਨਾ - 283***

68 ਤੀਰਥਾਂ ਦਾ ਫਲ ਉਸਨੂੰ ਪ੍ਰਾਪਤ ਹੋ ਜਾਂਦਾ ਹੈ ਜੋ ਜੀਵਾਂ ਉਪਰ ਦਇਆ ਕਰਦੇ ਹਨ। ਮਹਾਰਾਜ ਜੀ ਦਾ ਫੁਰਮਾਨ ਹੈ ਕਿ ਕਿਸੇ ਜੀਵ ਨੂੰ ਦੁੱਖ ਨਾ ਦੇਹ। ਸਾਰੇ ਸੰਸਾਰ ਦਾ ਭਲਾ ਮਨਾ, ਇਸ ਤਰ੍ਹਾਂ ਕਰਨ ਨਾਲ ਪਤਿ ਦੇ ਨਾਲ ਤੂੰ ਗੁਰੂ ਲੋਕ ਵਿਚ ਜਾਵੇਂਗਾ -

***ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥***

***ਪੰਨਾ - 322***

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਿਸਨੂੰ ਸੱਚ ਦੀ ਪ੍ਰਾਪਤੀ ਹੋ ਗਈ, ਉਹ ਸਾਰੇ ਜੀਵਾਂ ਤੇ ਦਇਆ ਕਰਕੇ ਪੁੰਨ ਦਾਨ ਕਰਦਾ ਹੈ। ਜਿਵੇਂ ਕਿ ਅੰਨ ਦਾਨ, ਵਸਤਰ ਦਾਨ, ਹਰੀ ਦੇ ਜਸ ਦਾ ਦਾਨ ਅਤੇ ਸਭ ਤੋਂ ਉਤਮ ਨਾਮ ਦਾਨ ਹੋਇਆ ਕਰਦਾ ਹੈ। ਸੋ ਦਇਆ ਧਾਰਨ ਕਰਨ ਨਾਲ 68 ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋ ਜਾਇਆ ਕਰਦਾ ਹੈ -

***ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥***

***ਪੰਨਾ - 136***

ਜਿਸ ਨੂੰ ਵਾਹਿਗੁਰੂ ਜੀ ਦਇਆ ਕਰਕੇ ਆਪਣੇ ਸਾਧੂਆਂ ਦੀ ਸੰਗਤ ਬਖਸ਼ਦੇ ਹਨ, ਸਮਰੱਥ ਗੁਰੂ ਦੀ ਚਰਨ ਸ਼ਰਨ ਭੇਜਦੇ ਹਨ, ਉਹ ਗੁਰੂ ਤੋਂ ਨਾਮ ਪ੍ਰਾਪਤ ਕਰਕੇ ਉਸਦੀ ਕਮਾਈ ਕਰਦਾ ਹੈ, ਉਹ ਪੁਰਖ ਸੁਜਾਨ ਹੈ -



Sri Satguru Jagjit Singh Ji eLibrary NamdhariElibrary@gmail.com

***ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥***

***ਪੰਨਾ - 136***

ਕੁਰਬਾਨ ਜਾਂਦੇ ਹਾਂ ਉਨ੍ਹਾਂ ਪੁਰਸ਼ਾਂ ਤੋਂ, ਜਿਨ੍ਹਾਂ ਨੇ ਸਾਧੂ ਦੀ ਸੰਗਤ ਕਰਕੇ ਨਾਮ ਦੀ ਕਮਾਈ ਕੀਤੀ। ਅੰਦਰਲੀ ਖੋਜ ਕਰਕੇ ਆਤਮ ਮੰਡਲ ਵਿਚ ਪ੍ਰਵੇਸ਼ ਕਰਕੇ, ਉਨਮਨੀ ਮੰਡਲ ਵਿਚ ਪਹੁੰਚ ਕੇ ਆਪਣੀ ਆਤਮਾ ਨੂੰ ਵਾਹਿਗੁਰੂ ਜੀ ਵਿਚ ਅਭੇਦ ਕੀਤਾ -

***ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ ॥***

***ਪੰਨਾ - 136***

ਜਿਨ੍ਹਾਂ ਉਪਰ ਪੂਰਾ ਗੁਰੂ ਮਿਹਰਵਾਨ ਹੋ ਗਿਆ, ਉਹ ਪੁਰਖ ਪਵਿੱਤਰ ਗਿਣੇ ਜਾਂਦੇ ਹਨ। ਸੋ ਇਸ ਉਪਦੇਸ਼ ਤੋਂ ਗੁਰੂ ਮਹਾਰਾਜ ਜੀ ਨੇ ਅਸਾਨੂੰ ਮਾਘ ਦੇ ਮਹੀਨੇ ਦੇ ਇਸ਼ਨਾਨ ਬਾਰੇ ਗਿਆਤ ਕਰਾਇਆ ਅਤੇ ਦਰਿਆਵਾਂ ਤੇ ਜਾ ਕੇ ਦੂਰ-ਦੂਰ ਜਲ ਕੇ ਮਜਨ ਤੋਂ ਸੱਚ ਦੇ ਮਜਨ ਦੀ ਜਾਚ ਦਿਤੀ -

***ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥***

***ਪੰਨਾ - 136***





Sri Satguru Jagjit Singh Ji eLibrary NamdhariElibrary@gmail.com

# ਫਲਗੁਣਿ

*ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥*
*ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥*
*ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥*
*ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥*
*ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥*
*ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥*
*ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥*
*ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥*
*ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥*
*ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥*
*ਪੰਨਾ – 136*

ਵਾਹਿਗੁਰੂ ਜੀ ਨੇ ਆਪਣੀ ਮੌਜ ਵਿਚ ਸ੍ਰਿਸ਼ਟੀ ਦੀ ਰਚਨਾ ਕੀਤੀ। ਸ਼ਬਦ ਤੋਂ ਪਸਾਰਾ ਹੋਇਆ –

***ਕੀਤਾ ਪਸਾਉ ਏਕੋ ਕਵਾਉ॥***
***ਤਿਸ ਤੇ ਹੋਏ ਲਖ ਦਰੀਆਉ॥*** *ਪੰਨਾ – 3*

ਜੋ ਕੁਝ ਵੀ ਅਸੀਂ ਦ੍ਰਿਸ਼ਟਮਾਨ ਵਿਚ ਤੱਕ ਰਹੇ ਹਾਂ ਉਹ ਸਾਰਾ ਪਸਾਰਾ ਗੁਰਮਤਿ ਅਨੁਸਾਰ ਇਕ ਸ਼ਬਦ ਤੋਂ ਵਜੂਦ ਵਿਚ ਆਇਆ–

***ਏਕ ਕਵਾਵੈ ਤੇ ਸਭਿ ਹੋਆ॥ ਕਰਣੈਹਾਰਾ ਬੂਝਹੁ ਰੇ॥***
*ਪੰਨਾ – 1003*

ਹੁਕਮ ਦੀ ਕ੍ਰਿਆ ਤੋਂ ਆਕਾਰ ਬਣ ਗਏ, ਅਨੇਕ ਜੀਵ ਜੰਤੂ, ਜੂਨਾਂ ਹੋਂਦ ਵਿਚ ਆ ਗਈਆਂ। ਇਨ੍ਹਾਂ ਸਾਰੀਆਂ ਜੂਨਾਂ ਵਿਚੋਂ ਮਨੁੱਖ ਜੂਨੀ ਸਭ ਤੋਂ ਉਤਮ ਹੈ। ਜਿਉਂ-ਜਿਉਂ ਚੇਤਨਾ ਵਿਚ ਵਸਦਾ ਗਿਆ, ਸੂਝ ਵਧਦੀ ਗਈ। ਇਹ ਸਾਰੀਆਂ ਜੂਨਾਂ ਇਕ ਗੋਲ ਚੱਕਰ ਦੀ ਸ਼ਕਲ ਵਿਚ ਚੱਕਰ ਤੇ ਚੜ੍ਹੀਆਂ ਘੁੰਮਣ ਲੱਗੀਆਂ। ਜਿਉਂ-ਜਿਉਂ ਵਿਕਾਸ ਹੁੰਦਾ ਗਿਆ ਤਿਉਂ-ਤਿਉਂ ਇਹ ਪੂਰਨ ਚੇਤਨਾ ਦੇ ਗੇੜੇ ਉਸ ਚੱਕਰ ਤੇ ਚੜ੍ਹੀਆਂ, ਆਹਿਸਤਾ-ਆਹਿਸਤਾ ਘੁੰਮਦੀਆਂ ਅੱਗੇ ਵਧਦੀਆਂ ਗਈਆਂ ਅਤੇ ਕ੍ਰਮਵਾਰ ਮਨੁੱਖ ਸ਼੍ਰੇਣੀ ਵਿਚ ਦਾਖਲ ਹੁੰਦੀਆਂ ਰਹੀਆਂ–

***ਕਈ ਜਨਮ ਭਏ ਕੀਟ ਪਤੰਗਾ॥***
***ਕਈ ਜਨਮ ਗਜ ਮੀਨ ਕੁਰੰਗਾ॥***
***ਕਈ ਜਨਮ ਪੰਖੀ ਸਰਪ ਹੋਇਓ॥***

*ਕਈ ਜਨਮ ਹੈਵਰ ਬ੍ਰਿਖ ਜੋਇਓ॥*
*ਮਿਲੁ ਜਗਦੀਸ ਮਿਲਨ ਕੀ ਬਰੀਆ॥*
*ਚਿਰੰਕਾਲ ਇਹ ਦੇਹ ਸੰਜਰੀਆ॥* *ਪੰਨਾ - 176*

ਮਨੁੱਖ ਦੀ ਦੇਹ ਕ੍ਰੋੜਾਂ ਸਾਲਾਂ ਦਾ ਇੰਤਜ਼ਾਰ ਕਰਨ ਪਿਛੋਂ ਪ੍ਰਾਪਤ ਹੋਈ। ਇਸ ਦਾ ਮੁੱਖ ਮੰਤਵ ਗੁਰੂ ਮਹਾਰਾਜ ਜੀ ਨੇ ਬਹੁਤ ਸਪਸ਼ਟ ਕਰਕੇ ਦੱਸਿਆ ਹੈ। ਉਹ ਇਹ ਹੈ ਕਿ ਇਸ ਸਰੀਰ ਦੇ ਅੰਦਰ ਵਾਹਿਗੁਰੂ ਜੀ ਆਪ ਵਸਦੇ ਹਨ। ਪੂਰਨ ਮਹਾਂਪੁਰਸ਼ਾਂ ਨੂੰ ਮਿਲ ਕੇ ਵਾਹਿਗੁਰੂ ਜੀ ਦੇ ਦਰ ਤੱਕ ਪਹੁੰਚਣਾ ਹੈ ਪਰ ਹੋਇਆ ਕੀ, ਇਹ ਮਨੁੱਖ ਮਾਇਆ ਦੇ ਛਲ ਵਿਚ ਆ ਗਿਆ ਅਤੇ ਉਸਦੀਆਂ ਪ੍ਰਬਲ ਸ਼ਕਤੀਆਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ; ਸ਼ਬਦ, ਸਪਰਸ਼, ਰੂਪ, ਰਸ, ਗੰਧ ਵਰਗੇ ਵਿਸ਼ਿਆਂ ਅਤੇ ਰਾਜ, ਮਾਲ, ਰੂਪ, ਜਾਤ, ਜੋਬਨ ਵਰਗੇ ਠੱਗਾਂ ਦੇ ਧੱਕੇ ਚੜ੍ਹ ਗਿਆ; ਆਸਾ, ਅੰਦੇਸਾ ਦੇ ਜਾਲ ਵਿਚ ਫਸ ਗਿਆ। ਤ੍ਰਿਸ਼ਨਾ ਦੀ ਅੱਗ ਦੇ ਭਾਂਬੜ ਵਿਚ ਜਲਣ ਲੱਗਿਆ, ਵੈਰ, ਵਿਰੋਧ, ਕਾਮ, ਕ੍ਰੋਧ, ਝੂਠ, ਬਿਕਾਰ, ਮਹਾ ਲੋਭ, ਧ੍ਰੋਹ ਦੀਆਂ ਪ੍ਰਬਲ ਸ਼ਕਤੀਆਂ ਦੇ ਅਸਰ ਵਿਚ ਫਸਿਆ ਆਪਣੇ ਜੀਵਨ ਦਾ ਸਮਾਂ ਵਿਅਰਥ ਗੁਆ ਲਿਆ। ਇਸ ਜੀਵ ਅੰਦਰ ਹਉਮੈ ਤੱਤ ਉਭਰ ਕੇ ਪੂਰੇ ਜੋਬਨ ਨਾਲ ਇਸਦੀ ਸੋਝੀ ਨੂੰ ਦੂਸ਼ਿਤ ਕਰਦਾ ਰਿਹਾ, ਇਸ ਜੀਵ ਨੇ ਕਰਮ ਕੀਤਾ ਅਤੇ ਉਨ੍ਹਾਂ ਨੂੰ ਆਪਣੀ ਸੋਝੀ ਵਿਚ ਧਾਰਨ ਕਰ ਲਿਆ ਕਿ ਇਹ ਸਾਰੇ ਕੰਮ ਮੈਂ ਕੀਤੇ ਹਨ। 'ਮੈਂ' ਦੇ ਭਾਵ ਨਾਲ ਕਰਮਾਂ ਦਾ ਚੱਕਰ ਇਸ ਦੇ ਦੁਆਲੇ ਚਿੰਬੜ ਗਿਆ ਅਤੇ ਇਹ ਕਰਮ ਜਾਲ ਵਿਚ ਫਸ ਗਿਆ। ਇਸ ਕਿਰਤ ਕਰਮ ਨੇ ਪ੍ਰਭੂ ਜੋਤ ਨੂੰ ਭੁਲਾ ਦਿਤਾ ਅਤੇ ਮੁੜ ਕੇ ਇਹ ਪਤਨ ਵਲ ਨੂੰ ਉਸੇ ਕਾਲ ਚੱਕਰ ਤੇ ਘੁੰਮਣ ਲਗਿਆ। ਹੌਲੀ-ਹੌਲੀ ਫੇਰ ਮਾਨਸ ਦੇਹ ਪ੍ਰਾਪਤ ਕਰਨ ਦੇ **chance** ਦੇ ਨੇੜੇ ਆਉਣ ਲੱਗਿਆ ਪਰ ਫੇਰ ਮਨੁੱਖ ਬਣ ਕੇ ਉਸੇ ਚੱਕਰ ਵਿਚ ਗ੍ਰਸਤ ਹੋ ਗਿਆ। ਇਹ ਸਾਡੀ ਦਸ਼ਾ ਹੈ ਜਿਸ ਵਿਚ ਪ੍ਰਵਿਰਤ ਹੋਏ ਹੋਏ ਅਸੀਂ ਬਾਣੀ ਦੀ ਸਤਿ ਅਵਾਜ਼ ਨੂੰ ਅੰਦਰ ਸੁਣ ਨਹੀਂ ਰਹੇ ਜੋ ਬਾਰ-ਬਾਰ ਇਹ ਕਹਿ ਰਹੀ ਹੈ -

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥* *ਪੰਨਾ - 12*

ਬਾਣੀ ਦੱਸ ਰਹੀ ਹੈ ਕਿ ਤੇਰੀ ਵਾਰੀ ਆ ਗਈ, ਤੂੰ ਸਾਵਧਾਨ ਹੋ। ਜਿਹੜੇ ਕੰਮਾਂ ਵਿਚ ਤੂੰ ਰੁਝਿਆ ਹੈਂ ਇਹ ਤੇਰੀ ਮਦਦ ਕਰਨ ਲਈ ਨਾਲ ਨਹੀਂ ਜਾਣੇ। ਤੈਨੂੰ ਅਸੀਂ ਬਹੁਤ ਹੀ ਪਿਆਰ ਨਾਲ ਸਲਾਹ ਦਿੰਦੇ ਹਾਂ, ਉਹਨੂੰ ਸੁਣ -

*ਕਰਉ ਬੇਨੰਤੀ ਸੁਨਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥*
*ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥*
*ਅਉਧ ਘਟੈ ਦਿਨਸੁ ਰੈਨਾਰੇ॥ ਮਨ ਗੁਰ ਮਿਲਿ ਕਾਜ ਸਵਾਰੇ॥*
*ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ॥*
*ਜਿਸਹਿ ਜਗਾਏ ਪੀਆਏ ਹਰਿ ਰਸੁ ਅਕਥ ਕਥਾ ਤਿਨਿ ਜਾਨੀ॥*

*ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ॥*
*ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ॥*
*ਪੰਨਾ – 205*

ਅਤੇ ਜਿਨ੍ਹਾਂ ਕੰਮਾਂ ਵਿਚ ਅਸੀਂ ਰੁਝੇ ਹਾਂ ਉਨ੍ਹਾਂ ਦੀ ਅਸਾਰਤਾ ਦਰਸਾਉਂਦੇ ਹੋਏ ਆਪ ਫ਼ੁਰਮਾਨ ਕਰਦੇ ਹਨ ਕਿ ਇਹ ਮਹਿਲ ਮਾੜੀਆਂ ਜਿਨ੍ਹਾਂ ਵਿਚ ਤੂੰ ਖਚਿਤ ਹੋਇਆ ਹੋਇਆ ਹੈਂ, ਇਹ ਕੁਝ ਵੀ ਨਹੀਂ, ਕੇਵਲ ਮਿਟੀ ਦੀਆਂ ਢੇਰੀਆਂ ਹਨ। ਮਾਇਆ ਕਮਾਉਣ ਦੇ ਚੱਕਰ ਵਿਚ ਪਿਆ ਹੋਇਆ ਤੂੰ ਗਫਲਤ ਕਰ ਰਿਹਾ ਹੈਂ ਤੇ ਤੇਰਾ ਸਮਾਂ ਲੰਘਦਾ ਤੁਰਿਆ ਜਾ ਰਿਹਾ ਹੈ। ਇਹ ਸਮਾਂ ਬਾਰ-ਬਾਰ ਨਹੀਂ ਆਉਣਾ –

*ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥*
*ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥*
*ਪੰਨਾ – 1366*

ਇਸ ਤਰ੍ਹਾਂ ਦੀਆਂ ਘੁਮੇਟਣੀਆਂ ਖਾਂਦੇ ਨੂੰ ਜੁਗਾਂ ਦੇ ਜੁਗ ਬਤੀਤ ਹੋ ਗਏ। ਕ੍ਰੋੜਾਂ ਸਾਲ ਲੰਘ ਗਏ। ਗੁਰੂ ਮਹਾਰਾਜ ਜੀ ਸਾਵਧਾਨ ਕਰਦੇ ਹੋਏ ਫ਼ੁਰਮਾਨ ਕਰਦੇ ਹਨ –

*ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥*
*ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥*
*ਪੰਨਾ – 631*

*ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ॥*
*ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ॥ ਪੰਨਾ – 1380*

*ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ॥*
*ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ॥*
*ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ॥*
*ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ॥*
*ਜਰੁ ਆਈ ਜੋਬਨਿ ਹਾਰਿਆ॥ ਪੰਨਾ – 472*

ਸੋ ਗੁਰੂ ਮਹਾਰਾਜ ਜੀ ਫ਼ੁਰਮਾਨ ਕਰਦੇ ਹਨ ਕਿ ਪਿਆਰਿਆ! ਤੈਨੂੰ ਬਹੁਤ ਮੁਸ਼ਕਲਾਂ ਦੇ ਨਾਲ ਇਹ ਮਾਨਸ ਦੇਹੀ ਪ੍ਰਾਪਤ ਹੋਈ ਹੈ। ਇਹ ਕੇਵਲ ਪ੍ਰਭੂ ਨੂੰ ਮਿਲਣ ਵਾਸਤੇ ਹੈ। ਤੂੰ ਬਹੁਤ ਦੁਖਾਂ ਦੇ ਵਿਚ ਪਿਆ ਹੋਇਆ ਮਾਇਆ ਦੀ ਪਕੜ ਵਿਚ ਆ ਕੇ ਘੁੰਮ ਰਿਹਾ ਹੈਂ। ਐ ਜੀਵ! ਤੂੰ ਉਨ੍ਹਾਂ ਪੁਰਸ਼ਾਂ ਦੀ ਸੰਗਤ ਵਿਚ ਜਾਹ, ਜਿਨ੍ਹਾਂ ਨੇ ਵਾਹਿਗੁਰੂ ਜੀ ਨਾਲ ਮਿਲਾਪ ਕਰ ਲਿਆ ਹੈ ਜਿਨ੍ਹਾਂ ਨੂੰ ਇਕ ਸ੍ਵਾਸ ਭੀ ਪ੍ਰਭੂ ਨਹੀਂ ਵਿਸਰਦਾ, ਉਹ ਤੱਤ ਬੇਤੇ ਸੰਤ, ਗੁਰੂ ਲੋਕ ਤੈਨੂੰ ਪ੍ਰਭੂ ਦੇ ਨਾਲ ਮਿਲਾ ਦੇਣਗੇ –

*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥ ਪੰਨਾ – 12*

ਸੋ ਗੁਰੂ ਮਹਾਰਾਜ ਜੀ ਮਾਝ ਰਾਗ ਦੇ ਬਾਰਾਮਾਹ ਵਿਚ ਹੋਰ ਸਪਸ਼ਟ ਕਰਦਿਆਂ ਹੋਇਆਂ ਫ਼ੁਰਮਾਨ ਕਰਦੇ ਹਨ –



Sri Satguru Jagjit Singh Ji eLibrary NamdhariElibrary@gmail.com

***ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥***
***ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥***
***ਪੰਨਾ - 133***

ਸੰਤਾਂ ਨੂੰ ਮਿਲ ਕੇ ਨਾਮ ਦੀ ਸੋਝੀ ਆਉਂਦੀ ਹੈ -

***ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥ ਪੰਨਾ - 133***

ਉਹ ਫੁਰਮਾਉਂਦੇ ਹਨ ਕਿ ਇਕ ਖਿਨ ਮਾਤਰ ਵੀ ਵਾਹਿਗੁਰੂ ਤੋਂ ਬਿਨਾਂ ਜਿਉਣਾ ਬਿਰਥਾ ਹੋਇਆ ਕਰਦਾ ਹੈ। ਜਿਹੜਾ ਇਸ ਪ੍ਰਭੂ ਨੂੰ ਨਹੀਂ ਮਿਲਦਾ ਉਸਨੂੰ ਕਿੰਨੇ ਕੁ ਦੁਖਾਂ ਦਾ ਸਾਮ੍ਹਣਾ ਕਰਨਾ ਪੈਂਦਾ ਹੈ ਇਸ ਦਾ ਕੋਈ ਵੀ ਅੰਦਾਜ਼ਾ ਨਹੀਂ ਲਗਦਾ ਕਿਉਂਕਿ ਸਾਰੇ ਕਲੇਸ਼, ਸਾਰੇ ਵਿਘਨ ਇਸ ਜੀਵ ਦੇ ਗਲ ਪੈ ਜਾਂਦੇ ਹਨ। ਅਵਿਦਿਆ, ਅਸਮਿਤਾ, ਅਭਿਨਿਵੇਸ਼, ਰਾਗ, ਦ੍ਵੈਸ਼ ਵਰਗੇ ਕਲੇਸ਼ਾਂ ਵਿਚ ਪਿਆ ਜੀਵ ਆਪਣਾ ਜਨਮ ਬਿਰਥਾ ਗਵਾ ਲੈਂਦਾ ਹੈ। ਸੋ ਗੁਰੂ ਮਹਾਰਾਜ ਜੀ ਫੁਰਮਾਉਂਦੇ ਹਨ -

***ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ॥ ਪੰਨਾ - 133***

***ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ॥ਪੰਨਾ - 522***

ਬਾਰਾਮਾਹ ਇਸ ਜੀਵ ਨੂੰ ਪ੍ਰਭੂ ਮਿਲਾਪ ਦੀ ਲਗਨ ਲਾਉਂਦਾ ਹੈ ਅਤੇ ਸੰਗਤ ਵਿਚ ਮਿਲ ਕੇ ਵਿਚਾਰ ਕਰਦਾ ਹੈ ਕਿ ਅੱਜ ਸਾਲ ਦਾ ਇਕ ਚੱਕਰ ਪੂਰਾ ਕਰਕੇ ਆਖਰੀ ਪੜਾਅ ਤੇ ਪਹੁੰਚ ਚੁਕਿਆ ਹੈ। ਮਾਘ ਦੇ ਮਹੀਨੇ ਵਿਚ ਸੰਤਾਂ ਦੀ ਸੰਗਤ ਅਤੇ ਉਨ੍ਹਾਂ ਦੀ ਧੂੜੀ ਦਾ ਮਹਾਤਮ ਦਸਿਆ ਗਿਆ ਸੀ ਜਿਸ ਦੇ ਫਲਸਰੂਪ ਇਸ ਜੀਵ ਨੇ ਜੀਵਨ ਢਾਲਿਆ ਤੇ ਹੁਣ ਫਲਗੁਣ ਦੇ ਮਹੀਨੇ ਇਸ ਦੀ ਕ੍ਰੋੜਾਂ ਅਰਬਾਂ ਸਾਲਾਂ ਦੀ ਲੱਗੀ ਹੋਈ ਲੋਚਾ ਪੂਰੀ ਕਰ ਦਿਤੀ। ਵਾਹਿਗੁਰੂ ਜੀ ਪ੍ਰਗਟ ਹੋ ਗਏ, ਸੰਤਾਂ ਨੇ ਪੂਰੀ ਸਹਾਇਤਾ ਕੀਤੀ। ਇਸ ਤੋਂ ਪਹਿਲਾਂ ਵਾਹਿਗੁਰੂ ਜੀ ਰਹਿੰਦੇ ਕਿਥੇ ਸਨ? ਗੁਰਬਾਣੀ ਦੇ ਅੰਦਰ ਬਹੁਤ ਹੀ ਵਿਸਥਾਰ ਨਾਲ ਖੋਲ੍ਹ ਕੇ ਦੱਸਿਆ ਗਿਆ ਹੈ ਕਿ ਇਸ ਸਰੀਰ ਦੀ ਮਹੱਤਤਾ ਇਸੇ ਕਰਕੇ ਹੈ ਕਿ ਵਾਹਿਗੁਰੂ ਜੀ ਨੇ ਆਪਣਾ ਆਸਣ ਇਸ ਸਰੀਰ ਵਿਚ ਸਥਾਪਿਤ ਕੀਤਾ ਹੋਇਆ ਹੈ ਅਤੇ ਆਪਣੇ ਤੱਕ ਪਹੁੰਚਣ ਦਾ ਰਸਤਾ ਤੱਤ ਬੇਤੇ ਮਹਾਂਪੁਰਸ਼ਾਂ ਨੂੰ ਪ੍ਰਗਟ ਕੀਤਾ ਹੋਇਆ ਹੈ। ਉਹ ਸੰਸਾਰ ਦੇ ਭਲੇ ਲਈ ਘਾਲ ਕਮਾਈਆਂ ਕਰਕੇ ਜਗਿਆਸੂਆਂ ਨੂੰ ਦਸਦੇ ਰਹਿੰਦੇ ਹਨ ਕਿ ਇਸ ਸਰੀਰ ਦੇ ਨੌਂ ਦਰਵਾਜ਼ਿਆਂ ਵਿਚੋਂ ਕੋਈ ਵੀ ਦਰਵਾਜ਼ਾ ਵਾਹਿਗੁਰੂ ਜੀ ਵਲ ਨਹੀਂ ਖੁਲ੍ਹਦਾ। ਇਹ ਸਾਰੇ ਦਰਵਾਜ਼ੇ ਬਾਹਰ ਨੂੰ ਖੁਲ੍ਹਦੇ ਹਨ। ਅੱਖੀਆਂ ਦੇਖ ਕੇ ਰਜਦੀਆਂ ਨਹੀਂ, ਕੰਨ ਗੀਤ ਅਤੇ ਨਾਦ ਸੁਣ-ਸੁਣ ਕੇ ਪਰਚੇ ਰਹਿੰਦੇ ਹਨ, ਜੀਭ ਅਨੇਕ ਕਿਸਮ ਦੇ ਸਵਾਦਾਂ ਵਿਚ ਪਰਚੀ ਰਹਿੰਦੀ ਹੈ। ਬਹੁਤ ਕਿਸਮ ਦੇ ਕੁ-ਰਸ ਮਾਣ ਕੇ ਨਿਤਾਣੀ ਬਣਦੀ ਜਾਂਦੀ ਹੈ, ਨੱਕ ਅਨੇਕ ਕਿਸਮ ਦੀਆਂ ਸੁਗੰਧੀਆਂ ਵਿਚ ਪਰਚਦਾ ਹੈ ਤੇ ਹੋਰ ਇੰਦ੍ਰੇ ਵਿਸ਼ੇ ਭੋਗਾਂ ਵਿਚ ਪਰਚੇ ਰਹਿੰਦੇ ਹਨ। ਇਹ ਸਾਰੇ ਵਾਹਿਗੁਰੂ ਜੀ ਨੂੰ ਮਿਲਾਉਣ ਵਾਸਤੇ ਜਦੋਂ ਤੱਕ ਸੋਧੇ ਨਾ ਜਾਣ, ਸਹਾਇਤਾ ਕਰਨ ਦੀ ਥਾਂ ਇਸ ਜੀਵ ਨੂੰ ਬੁਰੀ ਤਰ੍ਹਾਂ ਫਸਾ ਦਿੰਦੇ ਹਨ ਪਰ ਜਦੋਂ ਮਹਾਂਪੁਰਸ਼ਾਂ ਦੀ ਕ੍ਰਿਪਾ ਹੋ ਜਾਵੇ ਤੇ ਇਸ ਜੀਵ

ਨੂੰ ਸਮਰੱਥ ਗੁਰੂ ਦਾ ਮੰਤ੍ਰ ਪ੍ਰਾਪਤ ਹੋ ਜਾਵੇ ਤਾਂ ਇਹੀ ਇੰਦ੍ਰੇ ਸਹਾਇਤਾ ਕਰਦੇ ਹਨ। ਰਸਨਾ ਨਾਮ ਜਪਦੀ ਹੈ, ਸਰਵਣ ਹਰੀ ਦਾ ਜਸ ਸੁਣਦੇ ਹਨ ਜਿਸ ਦਾ ਫਲ ਕਈ ਕ੍ਰੋੜਾਂ ਜੱਗਾਂ ਤੋਂ ਵੱਧ ਹੁੰਦਾ ਹੈ -

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥   ਪੰਨਾ - 546***

ਨੇਤਰ ਪ੍ਰਭੂ ਪਿਆਰਿਆਂ ਦੇ ਦਰਸ਼ਨ ਕਰਕੇ, ਚਰਨ ਸਤਿਸੰਗ ਤੇ ਜਾਣ ਕਰਕੇ, ਹੱਥ ਸੇਵਾ ਕਰਕੇ, ਹਿਰਦਾ ਵਾਹਿਗੁਰੂ ਦਾ ਪਿਆਰ ਹਿਰਦੇ ਵਿਚ ਵਸਣ ਕਰਕੇ, ਮੱਥਾ ਸੰਤਾਂ ਦੀ ਧੂੜੀ ਨਾਲ ਛੁਹਾ ਕੇ ਪਵਿੱਤਰ ਹੋ ਜਾਂਦਾ ਹੈ -

***ਚਰਨਹ ਗੋਬਿੰਦ ਮਾਰਗੁ ਸੁਹਾਵਾ॥***
***ਆਨ ਮਾਰਗ ਜੇਤਾ ਕਿਛੁ ਧਾਈਐ ਤੇਤੋ ਹੀ ਦੁਖੁ ਹਾਵਾ॥***
***ਨੇਤ੍ਰ ਪੁਨੀਤ ਭਏ ਦਰਸੁ ਪੇਖੇ ਹਸਤ ਪੁਨੀਤ ਟਹਲਾਵਾ॥***
***ਰਿਦਾ ਪੁਨੀਤ ਰਿਦੈ ਹਰਿ ਬਸਿਓ ਮਸਤ ਪੁਨੀਤ ਸੰਤ ਧੂਰਾਵਾ॥***
***ਸਰਬ ਨਿਧਾਨ ਨਾਮਿ ਹਰਿ ਹਰਿ ਕੈ***
***ਜਿਸੁ ਕਰਮਿ ਲਿਖਿਆ ਤਿਨਿ ਪਾਵਾ॥***
***ਜਨ ਨਾਨਕ ਕਉ ਗੁਰੁ ਪੂਰਾ ਭੇਟਿਓ***
***ਸੁਖਿ ਸਹਜੇ ਅਨਦ ਬਿਹਾਵਾ॥   ਪੰਨਾ - 1212***

ਗੁਰੂ ਮਹਾਰਾਜ ਜੀ ਵਾਹਿਗੁਰੂ ਜੀ ਦੇ ਟਿਕਾਣੇ ਬਾਰੇ ਫੁਰਮਾਨ ਕਰਦੇ ਹਨ -

***ਕਾਇਆ ਨਗਰੁ ਨਗਰ ਗੜ ਅੰਦਰਿ॥***
***ਸਾਚਾ ਵਾਸਾ ਪੁਰਿ ਗਗਨੰਦਰਿ॥***
***ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ॥***
***ਅੰਦਰਿ ਕੋਟ ਛਜੇ ਹਟਨਾਲੇ॥***
***ਆਪੇ ਲੇਵੈ ਵਸਤੁ ਸਮਾਲੇ॥***
***ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ॥***
***ਭੀਤਰਿ ਕੋਟ ਗੁਫਾ ਘਰ ਜਾਈ॥***
***ਨਉ ਘਰ ਥਾਪੇ ਹੁਕਮਿ ਰਜਾਈ॥***
***ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ॥***
***ਪੰਨਾ - 1033***

ਇਕ ਹੋਰ ਥਾਂ ਸਪਸ਼ਟ ਕਰਦੇ ਹੋਏ ਫੁਰਮਾਨ ਕਰਦੇ ਹਨ -

***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥***
***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥***
***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥***
***ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥***
***ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥***
***ਪੰਨਾ - 954***

ਸੋ ਇਸ ਸਰੀਰ ਦੇ ਵਿਚ ਉਪਮਾ ਰਹਿਤ ਵਾਹਿਗੁਰੂ ਜੀ ਦਾ ਨਿਵਾਸ ਅਸਥਾਨ ਵਾਹਿਗੁਰੂ ਜੀ ਦਾ ਵਾਸਾ ਹੈ। ਪਰ ਇਹ ਜੀਵ ਮਾਇਆ ਵਿਚ



Sri Satguru Jagjit Singh Ji eLibrary    NamdhariElibrary@gmail.com

ਖਚਿਤ ਹੋਇਆ ਹੋਇਆ ਅੰਦਰਲੇ ਰਾਹ ਦੀ ਪਛਾਣ ਨਹੀਂ ਕਰਦਾ ਅਤੇ ਨਾ ਹੀ ਇਹਦੇ ਅੰਦਰ ਰੁਚੀ ਪੈਦਾ ਹੁੰਦੀ ਹੈ ਕਿ ਮੈਂ ਵਾਹਿਗੁਰੂ ਜੀ ਦੇ ਦਰਸ਼ਨ ਪਾਵਾਂ। ਇਹ ਜੀਵ ਨਾਮ ਰੂਪੀ ਮੋਤੀ ਚੁਗਣ ਦੀ ਥਾਂ ਮਰੇ ਹੋਏ ਵਿਸ਼ਿਆਂ ਰੂਪੀ ਡੰਗਰਾਂ ਦਾ ਮਾਸ ਚੂੰਡ-ਚੂੰਡ ਖਾਂਦਾ ਹੈ ਅਤੇ ਆਪਣਾ ਜਨਮ ਬਿਰਥਾ ਗੁਆਉਂਦਾ ਹੈ। ਜਦੋਂ ਬਾਰਾਮਾਹ ਵਿਚ ਦੱਸੇ ਹੋਏ ਉਪਦੇਸ਼ ਇਸ ਜੀਵ ਨੇ ਕਮਾ ਲਏ ਤਾਂ ਉਸਨੂੰ ਪ੍ਰਭੂ ਦੇ ਦਰਸ਼ਨ ਹੋ ਜਾਂਦੇ ਹਨ। ਉਸਨੂੰ ਉਹ ਗੁਪਤ ਰਸਤਾ ਮਿਲ ਜਾਂਦਾ ਹੈ ਜੋ ਦਸਵੇਂ ਦੁਆਰ ਵਲ ਨੂੰ ਜਾਂਦਾ ਹੈ। ਇਸ ਮਹੀਨੇ ਦੇ ਵਿਚ ਪ੍ਰਗਟ ਕਰਦਿਆਂ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥***
***ਪੰਨਾ - 136***

ਵਾਹਿਗੁਰੂ ਜੀ ਦੇ ਮਿਲਾਪ ਦਾ ਕਿੰਨਾ ਅਨੰਦ ਆਇਆ ਇਹ ਕਹਿਣ ਸੁਣਨ ਤੋਂ ਬਾਹਰ ਹੈ। ਜਿਸ ਥਾਂ ਵਾਹਿਗੁਰੂ ਜੀ ਇਸ ਸਰੀਰ ਵਿਚ ਰਹਿੰਦੇ ਹਨ ਉਸੇ ਬਾਰੇ ਭਾਈ ਗੁਰਦਾਸ ਜੀ ਪ੍ਰਗਟ ਕਰਦੇ ਹੋਏ ਦਸਦੇ ਹਨ ਕਿ ਜੋ ਇਸ ਸਰੀਰ ਦੇ ਵਿਚ ਦਸਵੇਂ ਦੁਆਰ ਦਾ ਟਿਕਾਣਾ ਹੈ ਉਸਨੂੰ ਵਰਨਣ ਕਰਨਾ ਅਤਿ ਕਠਿਨ ਹੈ ਕਿਉਂਕਿ ਉਸਦੇ ਬਰਾਬਰ ਦਾ ਕੋਈ ਹੋਰ ਟਿਕਾਣਾ ਹੈ ਹੀ ਨਹੀਂ।

ਦਸਮ ਦੁਆਰ ਉਹ ਸ੍ਰੋਤ ਹੈ, ਉਹ ਸਥਾਨ ਹੈ ਜਿਥੋਂ ਮਨ ਤੇ ਇੰਦ੍ਰੀਆਂ ਦੀਆਂ ਬਿਰਤੀਆਂ ਤਾਕਤ ਲੈ ਕੇ ਬਾਹਰਮੁਖ ਦੌੜਦੀਆਂ ਅਤੇ ਬਾਹਰ ਆਪਣੇ-ਆਪਣੇ ਪਦਾਰਥ ਤੱਕ ਗੰਮਤਾ ਪਾ ਕੇ ਪਿਛਾਹਾਂ ਆਪਣੇ ਅੰਦਰ ਉਕਤ ਕੇਂਦਰ ਵਲ ਮੁੜ-ਲਗਾਤਾਰ ਬਾਹਰਲੀ ਅੰਦਰਲੀ ਕਾਰਵਾਈ ਵਿਚ ਵਰਤਿਆ ਕਰਦੀਆਂ ਹਨ। ਓਥੋਂ ਸਤ੍ਹਾ ਮਿਲਦੀ ਹੈ ਅਤੇ ਇਹ ਜੀਵ ਉਹ ਸਤ੍ਹਾ ਪਾ ਕੇ ਆਪਣੇ ਸੁਭਾਅ ਮੁਤਾਬਿਕ ਕਰਮ ਕਰਦਾ ਹੈ -

***ਇਸ ਕਾ ਬਲੁ ਨਾਹੀ ਇਸੁ ਹਾਥ॥***
***ਕਰਨ ਕਰਾਵਨ ਸਰਬ ਕੋ ਨਾਥ॥*** ***ਪੰਨਾ - 277***

ਸੋ ਸਾਰੀਆਂ ਬਿਰਤੀਆਂ ਬਾਹਰਲੀ ਖਬਰ ਅੰਦਰ ਭੇਜਦੀਆਂ ਰਹਿੰਦੀਆਂ ਹਨ। ਜਦੋਂ ਜੀਵ ਘਾਲ ਕਮਾਈ ਕਰਕੇ ਦਸਮ ਦੁਆਰ ਵਿਚ ਸੁਰਤ ਨਾਲ ਪਹੁੰਚਦਾ ਹੈ ਤਾਂ ਇਸ ਅਸਥਾਨ ਤੇ ਜੋਤੀ ਦੇ ਦਰਸ਼ਨ ਹੁੰਦੇ ਹਨ ਜਿਸ ਨੂੰ ਉਨਮਨੀ ਜੋਤ ਕਿਹਾ ਗਿਆ ਹੈ। ਪਰਪੱਕ ਅਭਿਆਸ ਕਾਰਨ ਇਹ ਜੋਤੀ ਸਾਖਸ਼ਾਤਕਾਰ ਹੋ ਜਾਇਆ ਕਰਦੀ ਹੈ ਅਤੇ ਅੰਦਰ ਅਨਹਤ ਨਾਦ ਦੀ ਸਹਿਜ ਧੁਨ ਦੇ ਰੂਪ ਵਿਚ ਨਾਮ ਦੀ ਤਾਰ ਬੱਝ ਜਾਇਆ ਕਰਦੀ ਹੈ ਜਿਸਨੂੰ ਅਨਹਦ ਧੁਨੀ ਕਿਹਾ ਜਾਂਦਾ ਹੈ। ਇਸ ਧੁਨ ਵਿਚ ਸੁਰਤ ਇਕ ਸਾਰ ਜੁਟਦੀ ਹੈ ਅਤੇ ਇਸ ਜੀਵ ਦੀ ਸੁਰਤ ਅਦਭੁੱਤ ਰਸ ਨੂੰ ਅਨੁਭਵ ਕਰਿਆ ਕਰਦੀ ਹੈ। ਜਿਸ ਦੀ ਤੇਲ ਧਾਰਾ ਵਤ ਪ੍ਰਵਾਹਿਤ ਅਵਸਥਾ ਨੂੰ, ਅਪਾਰ ਨਿਝਰ ਧਾਰ, ਕਹਿ ਕੇ ਕਥਨ ਕੀਤਾ ਗਿਆ ਹੈ। ਇਹ ਜੀਵ ਇਸ ਅੰਮ੍ਰਿਤ ਵਾਲੇ ਜੋਤੀ ਸਰੂਪ ਅਕਾਲ ਪੁਰਖ ਵਿਚ ਸਮਾਅ ਜਾਇਆ ਕਰਦਾ ਹੈ। ਆਪੇ ਤੋਂ ਪਾਰ ਹੋ ਕੇ ਇਹ ਛੋਟਾ ਆਪਾ ਵੱਡੇ ਆਪੇ ਵਿਚ ਲੀਨ ਹੋ ਜਾਇਆ ਕਰਦਾ ਹੈ। ਆਪ



Sri Satguru Jagjit Singh Ji eLibrary NamdhariElibrary@gmail.com

ਜੀ ਨੇ ਸਪਸ਼ਟ ਕਰਦਿਆਂ ਫੁਰਮਾਨ ਕੀਤਾ ਹੈ –

***ਦਸਮ ਸਥਾਨ ਕੇ ਸਮਾਨ ਕੌਨ ਭੌਨ ਕਹੌਂ***
***ਗੁਰ ਮੁਖਿ ਪਾਵੈ ਸੁ ਤਉ ਅਨਤ ਨ ਪਾਵਈ॥***
***ਉਨਮਨੀ ਜੋਤਿ ਪਟੰਤਰ ਦੀਜੈ ਕਉਨ ਜੋਤਿ***
***ਦਯਾ ਕੈ ਦਿਖਾਵੈ ਜਾਹੀ ਤਾਹੀ ਬਨ ਆਵਈ॥***
***ਅਨਹਦ ਨਾਦ ਸਮਸਰ ਨਾਦ ਬਾਦ ਕਉਨ***
***ਸ੍ਰੀ ਗੁਰੂ ਸੁਨਾਵੈ ਜਾਂਹਿ ਸੋਈ ਲਿਵ ਲਾਵਈ॥***
***ਨਿਝਰ ਅਪਾਰ ਧਾਰ ਤੁੱਲ ਨ ਅੰਮ੍ਰਿਤਰਸ***
***ਅਪਿਉ ਪੀਆਵੈ ਜਾਂਹਿ ਤਾਹੀ ਮੈ ਸਮਾਵਈ॥***
***ਪੰਨਾ – 36 (ਕਬਿੱਤ ਸ੍ਵਯੇ ਭਾਈ ਗੁਰਦਾਸ ਜੀ)***

ਜਦੋਂ ਇਸ ਅਸਥਾਨ ਤੇ ਸੁਰਤੀ ਪਹੁੰਚਦੀ ਹੈ ਤਾਂ ਬ੍ਰਹਮ ਸ਼ਾਖਸ਼ਾਤਕਾਰ ਹੋ ਜਾਇਆ ਕਰਦਾ ਹੈ। ਦਰਸ਼ਨ ਦੇਖਦੇ ਹੀ ਨਾ ਸੁਧ ਰਹਿੰਦੀ ਹੈ ਕਿਉਂਕਿ ਐਸਾ ਝਲਕਾਰਾ ਵਜਦਾ ਹੈ ਅਤੇ ਅੰਦਰ ਐਨਾਂ ਰਸ ਤਾਰੀ ਹੋ ਜਾਂਦਾ ਹੈ ਅਤੇ ਇਕ ਅਕਹਿ ਰਸ ਅਕਹਿ ਅਨੰਦ ਇਸ ਜੀਵ ਨੂੰ ਅਨੁਭਵ ਹੁੰਦਾ ਹੈ ਕਿ ਕੁਝ ਵੀ ਯਾਦ ਨਹੀਂ ਰਹਿੰਦਾ। ਕੋਈ ਸੰਸਕਾਰ ਸੁਰਤ ਵਿਚ ਨਹੀਂ ਆਉਂਦਾ, ਬੁੱਧ ਬੁੱਝਣ ਵਾਲੀ ਸ਼ਕਤੀ ਐਥੇ ਗੁੰਮ ਹੋ ਜਾਇਆ ਕਰਦੀ ਹੈ। ਬੁਧੀ ਦੇ ਵਿਚੋਂ, ਥਹੁ ਲਾ ਲੈਣ ਦਾ ਬਲ ਅਲੋਪ ਹੋ ਜਾਇਆ ਕਰਦਾ ਹੈ। ਸੁਰਤ ਨੂੰ ਸੋਝੀ ਨਾ ਰਹੀ ਅਤੇ ਸੋਚ ਵਿਚਾਰ ਵਿਚ ਧਿਆਨ ਕਰਨ ਦੀ ਹਿੰਮਤ ਨਾ ਰਹੀ, ਗਿਆਨ ਵਿਚ ਗਿਆਨ ਨਾ ਰਿਹਾ, ਜੋ ਕੁਝ ਹੁਣ ਤਾਈਂ ਜਾਨਿਆ ਸੀ ਉਹ ਸਾਰੇ ਦਾ ਸਾਰਾ ਗਿਆਨ ਉਠ ਗਿਆ ਅਤੇ ਗੱਲ ਦੀ ਤਹਿ ਵਿਚ ਪਹੁੰਚਣ ਅਥਵਾ ਪ੍ਰਵਿਰਤ ਹੋਣ ਵਾਲੀ ਜੋ ਸ਼ਕਤੀ ਸੀ ਉਸਦੀ ਗਤਿ ਨਾ ਰਹੀ। ਧੀਰਜ ਦਾ ਧੀਰਜ, ਹੰਗਤਾ ਦਾ ਹੰਗਤਾਪੁਣ (ਅਹੰਭਾਵ) ਚਲਾ ਗਿਆ, ਕੇਵਲ ਪਿਆਰ ਰਹਿ ਗਿਆ ਅਤੇ ਪ੍ਰਤਿਸ਼ਟਾ (ਮਨੁੱਖੀ ਗੌਰਵਤਾ ਦੀ ਮਨੌਤ) ਲਤ ਪਤ, ਲੜਖੜਾ, ਖੁਆਰ ਹੋ ਗਈ। ਇਕ ਅਦਭੁੱਤ ਰਸ ਵਿਚ ਲੀਨ ਹੋ ਗਿਆ। ਅਚੰਭੇ ਤੋਂ ਵੀ ਅਚੰਭਾ ਸਰੂਪ, ਅਸਚਰਜ ਹੈਰਾਨੀ ਵਿਚ ਪਾਉਣ ਵਾਲੀ ਦਸ਼ਾ ਤੋਂ ਵੀ ਅਤਿਅੰਤ ਕਰਕੇ ਚਮਤਕਾਰ ਵਾਲੀ ਦਸ਼ਾ ਵਿਚ ਲੀਨ ਹੋ ਗਈ। ਇਹ ਅਭੇਦ ਅਵਸਥਾ ਦਾ ਜੋ ਅਨੰਦ ਹੈ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਦੋਂ ਵਾਹਿਗੁਰੂ ਜੀ ਦਾ ਮਿਲਾਪ ਹੋਇਆ ਉਹ ਦਸਮ ਦੁਆਰ ਵਿਚ ਹੀ ਪ੍ਰਗਟ ਹੋ ਗਏ, ਤਾਂ ਮਹਾਨ ਅਨੰਦ ਦੀ ਪ੍ਰਾਪਤੀ ਹੋਈ। ਇਹ ਮਹਾਨ ਕ੍ਰਿਪਾ ਗੁਰੂ ਰੂਪ ਸੰਤਾਂ ਨੇ ਕੀਤੀ। ਹੁਣ ਅਨੁਭਵ ਦੀ ਸੇਜ ਉਤੇ ਰੌਣਕਾਂ ਲਗ ਗਈਆਂ। ਅਨੇਕ ਕਿਸਮ ਦੇ ਪ੍ਰਕਾਸ਼, ਅਨੇਕ ਕਿਸਮ ਦੀਆਂ ਸੰਗੀਤਕ ਲਹਿਰਾਂ ਦੇ ਵਾਜੇ ਵਜ ਰਹੇ ਹਨ ਅਤੇ ਸਾਰੇ ਦੁਖਾਂ ਦਾ ਖਾਤਮਾ ਹੋ ਗਿਆ ਹੈ। ਭਾਈ ਗੁਰਦਾਸ ਜੀ ਇਸ ਅਵਸਥਾ ਦਾ ਵਰਨਣ ਕਰਦੇ ਹੋਏ ਫੁਰਮਾਨ ਕਰਦੇ ਹਨ –

***ਦਰਸਨ ਦੇਖਤ ਹੀ ਸੁਧ ਕੀ ਨ ਸੁਧ ਰਹੀ***
***ਬੁਧਿ ਕੀ ਨ ਬੁਧਿ ਰਹੀ ਮਤਿ ਮੈਂ ਨ ਮਤਿ ਹੈ॥***
***ਸੁਰਤਿ ਮੈਂ ਨ ਸੁਰਤਿ ਅਉ ਧਯਾਨ ਮੈਂ ਨ ਧਯਾਨ ਰਹਯੋ***



Sri Satguru Jagjit Singh Ji eLibrary NamdhariElibrary@gmail.com

*ਗਜਾਨ ਮੈ ਨ ਗਜਾਨ ਰਹਜੋ ਗਤਿ ਮੈਂ ਨ ਗਤਿ ਹੈ॥*
*ਧੀਰਜ ਕੌ ਧੀਰਜ ਗਰਬ ਕੌ ਗਰਬ ਗਜੋ*
*ਰਤਿ ਮੈਂ ਨ ਰਤਿ ਰਹੀ ਪਤਿ ਰਤਿ ਪਤਿ ਹੈ॥*
*ਅਦਭੁਤ ਪਰਮਦਭੁਤ ਬਿਸਮੈ ਬਿਸਮ*
*ਅਸਚਰਜੈ ਅਸਚਰਜ ਅਤਿ ਅਤਿ ਹੈ।।*
***ਪੰਨਾ – 34 (ਕਬਿੱਤ ਸ੍ਵਯੇ ਭਾਈ ਗੁਰਦਾਸ ਜੀ)***

ਹੁਣ ਹਿਰਦੇ ਰੂਪ ਸੇਜ ਸੁਹਾਵੀ ਹੋ ਗਈ, ਦੁਖਾਂ ਦਾ ਖਾਤਮਾ ਹੋ ਗਿਆ। ਜਨਮਾਂ-ਜਨਮਾਂਤਰਾਂ ਦੀ ਲੱਗੀ ਹੋਈ ਪ੍ਰਭੂ ਦੇ ਮਿਲਾਪ ਦੀ ਇਛਿਆ ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੋ ਗਈ ਕਿਉਂਕਿ ਸਮਰੱਥ ਗੁਰੂ ਨੇ ਉਹ ਘਰ ਦਿਖਾ ਦਿਤਾ, ਜਿਥੇ ਮੇਰੇ ਪ੍ਰਭੂ ਦਾ ਸਦੀਵ ਹੀ ਵਾਸਾ ਹੈ। ਸਮਰੱਥ ਗੁਰੂ ਦੀ ਇਹੀ ਨਿਸ਼ਾਨੀ ਹੋਇਆ ਕਰਦੀ ਹੈ –

***ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥***
***ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥***
***ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥***
***ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥***
***ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ॥***
***ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ।।***
***ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ॥***
***ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥***
***ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥***
***ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥ਪੰਨਾ – 1291***

ਹੁਣ ਸਾਰੀਆਂ ਸੰਗਣਾਂ-ਸਾਥਣਾਂ ਜੀਵ ਰੂਪ ਇਸਤ੍ਰੀ ਨਾਲ ਮਿਲ ਕੇ ਵਾਦੀ-ਏ-ਨੂਰ ਵਿਚ ਮੰਗਲ ਗਾ ਰਹੀਆਂ ਹਨ। ਸਾਰੀਆਂ ਸੁਰਤੀਆਂ-ਬਿਰਤੀਆਂ, ਕਰਮ ਇੰਦ੍ਰੀਆਂ ਮਿਲ ਕੇ ਇਸ ਨਿਜ ਘਰੁ ਦੇ ਗੁਣ ਗਾ ਰਹੀਆਂ ਹਨ –

***ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥***
***ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥ਪੰਨਾ – 1291***

ਇਹ ਜੀਵ ਆਤਮਾ ਹੈਰਾਨ ਹੋ ਗਈ ਕਿ ਵਾਹਿਗੁਰੂ ਜੀ ਵਰਗਾ ਤਾਂ ਹੋਰ ਕੋਈ ਹੈ ਹੀ ਨਹੀਂ ਜਿਨ੍ਹਾਂ ਨੇ ਮੇਰਾ ਹਲਤ ਵੀ ਸਵਾਰ ਦਿਤਾ ਅਤੇ ਦਰਗਾਹ ਵਿਚ ਨਿਹਚਲ ਥਾਂ ਬਖਸ਼ ਦਿਤੀ। ਹੁਣ ਸੰਸਾਰ ਦੇ ਭਿਆਨਕ ਸਾਗਰ ਵਿਚ ਗੋਤੇ ਖਾਣ ਲਈ ਜੰਮਣ ਮਰਨ ਦਾ ਚੱਕਰ ਹੀ ਬੰਦ ਕਰ ਦਿਤਾ। ਜਿਹਬਾ ਮੇਰੀ ਇਕ ਹੈ, ਤੇਰੇ ਗੁਣਾਂ ਦਾ ਸ਼ੁਮਾਰ ਨਹੀਂ, ਮੈਂ ਕਿਵੇਂ ਤੇਰੇ ਗੁਣ ਗਾਵਾਂ। ਵਾਹਿਗੁਰੂ ਜੀ ਨੂੰ ਨਿਤ ਹੀ ਸਲਾਹੁਣਾ ਉਚਿਤ ਹੈ ਭਾਵੇਂ ਉਸਨੂੰ ਇਕ ਤਿਲ ਜਿੰਨੀ ਵੀ ਤਮ੍ਹਾ ਨਹੀਂ ਹੈ, ਉਸਦੇ ਗੁਣ ਗਾਉਣ ਨਾਲ ਜੀਵ ਦਾ ਹੀ ਭਲਾ ਹੈ –



Sri Satguru Jagjit Singh Ji eLibrary NamdhariElibrary@gmail.com

*ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥*
*ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥*
*ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥।*
*ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥*
*ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥*
*ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥*

***ਪੰਨਾ - 136***

ਨਾਮ ਦੀ ਮਹਿਮਾ ਦਸਦੇ ਹੋਏ ਆਪ ਫੁਰਮਾਨ ਕਰਦੇ ਹਨ ਕਿ ਜਿਸ-ਜਿਸ ਨੇ ਵੀ ਨਾਮ ਆਪਣੇ ਧਿਆਨ ਵਿਚ ਵਸਾ ਲਿਆ ਹੈ ਉਸ ਦੇ ਦੋਹਾਂ ਜਹਾਨਾਂ ਦੇ ਕਾਰਜ ਵਾਹਿਗੁਰੂ ਜੀ ਆਪ ਪੂਰਾ ਕਰਦੇ ਹਨ। ਪੂਰਾ ਗੁਰੂ ਅਰਾਧਣ ਨਾਲ ਦਰਗਾਹ ਵਿਚ ਖਰੇ ਸਮਝ ਕੇ ਆਦਰ ਮਿਲਦਾ ਹੈ, ਸਾਰੇ ਸੁਖਾਂ ਦਾ ਖਜ਼ਾਨਾ ਵਾਹਿਗੁਰੂ ਜੀ ਦੀ ਯਾਦ ਵਿਚ ਸੰਮਿਲਤ ਹੈ ਅਤੇ ਉਨ੍ਹਾਂ ਦੀ ਯਾਦ ਹਿਰਦੇ ਵਿਚ ਵਸਾਉਣ ਨਾਲ ਮਹਾਂਭਿਆਨਕ ਭਵਜਲ ਤਰ ਜਾਈਦਾ ਹੈ। ਭਗਤੀ ਕਰਕੇ, ਹਰੀ ਦੇ ਗੁਣ ਗਾ ਕੇ, ਸਰਵਣ, ਸਿਮਰਨ, ਅਰਦਾਸ ਕਰਕੇ ਸਾਨੂੰ ਪ੍ਰੇਮਾ ਭਗਤੀ ਪ੍ਰਾਪਤ ਹੋ ਜਾਂਦੀ ਹੈ ਤਾਂ ਮਾਇਆ ਮੁੜ ਕੇ ਆਪਣੀ ਅੱਗ ਵਿਚ ਜਾਲ ਨਹੀਂ ਸਕਦੀ। ਇਹ ਜੋ ਮਾਇਆ ਜਾਲ ਹੈ ਇਸ ਦਾ ਮਿਥਿਆਪੁਣ ਪ੍ਰਗਟ ਹੋ ਕੇ ਸਦੀਵੀ ਇਕੋ ਵਾਹਿਗੁਰੂ ਜੀ ਹੀ ਹਰ ਥਾਂ ਦੇ ਉਤੇ ਦ੍ਰਿਸ਼ਟੀਗੋਚਰੇ ਹੁੰਦਾ ਹੈ। ਸੋ ਜਿਨ੍ਹਾਂ ਨੇ ਇਸ ਪ੍ਰਮੇਸ਼ਰ ਨੂੰ ਹਿਰਦੇ ਵਿਚ ਵਸਾ ਲਿਆ ਹੈ ਅਤੇ ਉਨ੍ਹਾਂ ਦੀ ਸੇਵਾ ਕਰਦੇ ਹਨ, ਉਨ੍ਹਾਂ ਉਪਰ ਵਾਹਿਗੁਰੂ ਜੀ ਦੀ ਨਦਰ ਹੋ ਜਾਇਆ ਕਰਦੀ ਹੈ ਉਸ ਦੇ ਵਾਸਤੇ ਮਾਹ, ਦਿਵਸ, ਮਹੂਰਤ, ਵਿਘਨਕਾਰੀ ਨਹੀਂ ਹੁੰਦੇ, ਉਨ੍ਹਾਂ ਨੂੰ ਚੰਗੇ ਮੰਦੇ ਦਿਨ ਗਿਣਨ ਦੀ, ਜਾਚਣ ਦੀ ਕੋਈ ਲੋੜ ਨਹੀਂ ਹੁੰਦੀ। ਉਨ੍ਹਾਂ ਵਾਸਤੇ ਸਾਰੇ ਹੀ ਦਿਨ ਸ਼ੁਭ ਹੋਇਆ ਕਰਦੇ ਹਨ। ਜਿੰਨੇ ਵੀ ਵਿਘਨ ਹੁੰਦੇ ਹਨ ਉਹ ਸਾਰੇ ਦੇ ਸਾਰੇ ਉਨ੍ਹਾਂ ਨੂੰ ਲਗਦੇ ਹਨ ਜਿਨ੍ਹਾਂ ਨੇ ਪ੍ਰਭੂ ਪਿਆਰੇ ਨੂੰ ਭੁਲਾ ਕੇ ਜ਼ਿੰਦਗੀ ਦੇ ਅੰਧਕਾਰ ਵਿਚ ਧੱਕਾ ਖਾਧਾ ਹੈ। ਅਖੀਰ ਵਿਚ ਗੁਰੂ ਮਹਾਰਾਜ ਜੀ ਸਾਨੂੰ ਅਰਦਾਸ ਕਰਨ ਦੀ ਜਾਚ ਦਸਦੇ ਹੋਏ ਫੁਰਮਾਨ ਕਰਦੇ ਹਨ ਕਿ ਹੇ ਵਾਹਿਗੁਰੂ ਜੀ! ਅਸੀਂ ਭੁਲੇ ਹੋਏ ਜੀਵ ਹਾਂ, ਤੁਸੀਂ ਸਾਡੇ ਉਤੇ ਕ੍ਰਿਪਾ ਕਰਕੇ ਸਾਨੂੰ ਪੂਰਨ ਤੱਤ ਬੇਤੇ ਸਮਰੱਥ ਗੁਰੂ ਦਾ ਮਿਲਾਪ ਬਖਸ਼ੋ, ਆਪਣੇ ਪਿਆਰਿਆਂ ਦੇ ਦਰਸ਼ਨ ਬਖਸ਼ੋ, ਅਸੀਂ ਮਾਇਕ ਸੋਝੀ ਦੀ ਥਾਂ ਆਪ ਦੇ ਨਾਮ ਵਿਚ ਲੀਨ ਹੋ ਜਾਈਏ ਅਤੇ ਅਸਾਡਾ ਜੋ ਮੁਖ ਮੰਤਵ ਪ੍ਰਭੂ ਪ੍ਰਾਪਤੀ ਦਾ ਹੈ ਉਹ ਪੂਰਾ ਹੋ ਜਾਵੇ -

*ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥*
*ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥*
*ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥*
*ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥*
*ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥*
*ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ॥*

*ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥*
*ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥ ਪੰਨਾ - 136*

ਸਮੁੱਚੇ ਬਾਰਾਂਮਾਹ ਵਿਚ ਆਈ ਗੁਰਬਾਣੀ ਇਸ ਕਿਰਤ ਕਰਮ ਕਰਕੇ ਵਿਛੜੇ ਜੀਵ ਨੂੰ ਜੋ ਕ੍ਰੋੜਾਂ ਸਾਲਾਂ ਤੋਂ ਚਉਰਾਸੀ ਦੇ ਚੱਕਰ ਖਾਂਦਾ ਅਤਿ ਦੁਖੀ ਹੋ ਰਿਹਾ ਸੀ, ਨੂੰ ਪ੍ਰਭੂ ਮਿਲਾਪ ਦੀ ਲਗਨ ਲਾਉਂਦਾ ਹੈ। ਚੇਤ ਦੇ ਮਹੀਨੇ ਰਾਹੀਂ ਪ੍ਰਗਟ ਹੁੰਦਾ ਹੈ ਕਿ ਗੋਬਿੰਦ ਦੇ ਅਰਾਧਣ ਨਾਲ ਘਣਾ ਅਨੰਦ ਮਿਲਦਾ ਹੈ। ਇਹ ਅਨੰਦ ਸੰਤਾਂ ਨੂੰ ਮਿਲ ਕੇ ਪ੍ਰਾਪਤ ਹੁੰਦਾ ਹੈ। ਸੰਸਾਰ ਵਿਚ ਆਏ ਉਹ ਸਫਲ ਹਨ ਜਿਹੜੇ ਪ੍ਰਭੂ ਨੂੰ ਪ੍ਰਾਪਤ ਕਰ ਲੈਂਦੇ ਹਨ ਪ੍ਰਭੂ ਮਿਲਾਪ ਤੋਂ ਬਿਨਾਂ ਮਾਨਸ ਜਨਮ ਬਿਰਥਾ ਹੈ। ਉਹ ਪ੍ਰਭੂ ਜਲਾਂ-ਥਲਾਂ, ਪਰਬਤਾਂ, ਵਣਾਂ ਵਿਚ ਇਕ ਰਸ ਪ੍ਰੀਪੂਰਨ ਹੈ। ਕਿੰਨਾਂ ਦੁਖ ਹੈ ਜੇ ਉਸ ਪ੍ਰਭੂ ਨੂੰ ਨਹੀਂ ਮਿਲਦੇ। ਭਾਗਾਂ ਵਾਲੇ ਹਨ ਜਿਨ੍ਹਾਂ ਨੇ ਪ੍ਰਭੂ ਪ੍ਰਾਪਤੀ ਕਰ ਲਈ ਹੈ। ਇਹ ਜਾਣ ਕੇ ਜੀਵ ਅੰਦਰ ਲੋਚਾ ਪੈਦਾ ਹੁੰਦੀ ਹੈ ਕਿ ਮੈਨੂੰ ਭੀ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋ ਜਾਵੇ। ਇਸੇ ਤਰ੍ਹਾਂ ਹਰ ਮਹੀਨੇ ਵਿਚ ਜਾਚ ਦਸਦੇ, ਸੰਤ ਮਹਿਮਾਂ, ਨਾਮ ਮਹਿਮਾਂ ਦਸਦੇ ਫਲਗੁਣ ਦੇ ਮਹੀਨੇ ਪ੍ਰਭੂ ਨੂੰ ਪ੍ਰਾਪਤ ਕਰਨ ਦੀ ਮਹੱਤਤਾ ਦੱਸੀ ਗਈ ਹੈ।





Sri Satguru Jagjit Singh Ji eLibrary NamdhariElibrary@gmail.com